# 'ਸ੍ਰੀ ਦਸਮ ਗ੍ਰੰਥ ਜੀ' ਵਿਚਲੀ ਰਚਨਾ 'ਚਰਿਤ੍ਰੋਪਖਯਾਨ' ਦੇ ਵਿਚਾਰ ਆਦਰਸ਼

-ਡਾ. ਗੁਰਚਰਨ ਸਿੰਘ ਮਹਿਤਾ

'ਸ੍ਰੀ ਦਸਮ ਗ੍ਰੰਥ ਜੀ' ਦੇ ੧੪੨੮ ਪੰਨਿਆਂ ਵਿਚੋਂ 'ਚਰਿਤ੍ਰੋਪਖਯਾਨ' ਦੀ ਰਚਨਾ ਪੰਨਾ ੮੦੯ ਤੋਂ ਲੈ ਕੇ ੧੩੮੧ ਤੱਕ ੫੭੨ ਪੰਨਿਆਂ ਵਿਚ ਪਸਰੀ ਇਸ ਗ੍ਰੰਥ ਦੀ ਸਭ ਤੋਂ ਅਧਿਕ ਦੀਰਘ ਰਚਨਾ ਹੈ । ਜੋ ਸਰਬ ਅਧਿਕ ਵਿਵਾਦ ਗ੍ਰਸਤ ਹੈ । ਇਹ ਰਚਨਾ ਇਸ ਵਿਚਲੀ ਗਵਾਹੀ ਅਨੁਸਾਰ ਸੰਮਤ ਸਤਾਰਾਂ ਸੈ ਤ੍ਰਿਵੰਜਾਹ (੧੬੯੬ਈ.) ਭਾਦਰੋ ਸੁਦੀ ਅਸ਼ਟਮੀ ਐਤਵਾਰ ਨੂੰ ਸਤੁਲਜ ਕੰਢੇ ਅਨੰਦਪੁਰ ਨੇੜੇ ਹੀ ਸੰਪੂਰਣ ਹੋਈ ਸੀ :

"ਸੰਬਤ ਸੱਤ੍ਰਹ ਸਹਸ ਭਣਿੱਜੈ ।। ਅਰਧ ਸਹਸ ਫੁਨਿ ਤੀਨਿ ਕਹਿੱਜੈ ।।
ਭਾਦ੍ਰਵ ਸੁਦੀ ਅਸਟਮੀ ਰਵਿਵਾਰਾ ।। ਤੀਰ ਸਤੁਦ੍ਰਵ ਗ੍ਰੰਥ ਸੁਧਾਰਾ ।।"
(ਪੰਨਾ ੧੩੮੮)

ਸਤੁਲਜ ਦੇ ਕੰਢੇ ਨੰਗਲ ਡੈਮ ਦੇ ਨੇੜੇ ਇਸ ਅਸਥਾਨ ਉਤੇ ਹੁਣ ਵੀ ਇਸ ਸਿਮ੍ਰਿਤੀ ਨਾਲ ਜੁੜਿਆ ਗੁਰਦੁਆਰਾ ਭੰਬੋਰ ਸਾਹਿਬ ਕਾਇਮ ਹੈ ।[1] 'ਸ੍ਰੀ ਦਸਮ ਗ੍ਰੰਥ ਜੀ' ਦੀ ਕੋਈ ਹੱਥ ਲਿਖਤ ਬੀੜ ਐਸੀ ਨਹੀਂ ਮਿਲੀ, ਜਿਸ ਵਿਚ ਇਹ ਗ੍ਰੰਥ ਸ਼ਾਮਿਲ ਨਾ ਹੋਏ । ਵੈਸੇ ਇਸ ਰਚਨਾ ਦੇ ਸੁਤੰਤਰ ਖਰੜੇ ਵੀ ਮਿਲਦੇ ਹਨ । ਜਿਵੇਂ ਨਾਭੇ ਦੇ ਗੁਰਦੁਆਰਾ ਸਿਰਪਾਉ ਸਾਹਿਬ ਵਿਚ ਤੇ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਲਾਇਬ੍ਰੇਰੀ ਵਿਚ ਭਾਈ ਜੋਗਾ ਸਿੰਘ ਜੀ ਲਿਖਤ ਮਸੌਦਾ ਨੰ. ੭੮੩ ਜੋ ਭਾਈ ਸੰਗਤ ਸਿੰਘ ਤਰਗਸ ਦੀ ਪੋਥੀ ਦਾ ਉਤਾਰਾ ਹੈ ।[2] ਭਾਵੇਂ ਚਰਿਤ੍ਰੋਪਖਯਾਨ ਵਿਚ ਸਾਰੇ ਚਰਿਤ੍ਰ ਅੰਕ ੪੦੫ ਤੱਕ ਦਿੱਤੇ ਹੋਏ ਹਨ। ਪਰ ਇਸ ਰਚਨਾ ਵਿਚ ਚਰਿਤ੍ਰੋਪਖਯਾਨ ਦੀ ਗਿਣਤੀ ੩੯੫ ਹੈ, ਜਦ ਕਿ ੩੫ ਵਾਂ ਚਰਿਤ੍ਰ ਇਸ ਵਿਚ ਅੰਕਿਤ ਨਹੀਂ ਮਿਲਦਾ । ਭਾਈ ਮਨੀ ਸਿੰਘ ਜੀ ਦੀ ਮਾਤਾ ਸੁੰਦਰੀ ਜੀ ਨੂੰ ਲਿੱਖੀ ਚਿਠੀ ਵਿਚ ਉਲੇਖ ਹੈ: 'ਪੋਥੀਆਂ ਜੋ ਝੰਡਾ ਸਿੰਘ ਹਾਥਿ ਭੇਜੀ ਥੀ ਉਨ੍ਹਾਂ ਵਿਚ ਸਾਹਿਬ ਦੇ ੩੦੩ ਚਰਿਤ੍ਰਪਖਯਾਨ ਦੀ ਪੋਥੀ ਹੈ ਜੋ ਸ਼ੀਹਾਂ ਸਿੰਘ ਨੂੰ ਮਹਲ ਵਿਚ ਦੇਨਾ ਜੀ ।[3] ਸੰਭਵ ਹੈ ਕਿ ਭਾਈ ਮਨੀ ਸਿੰਘ ਜੀ ਨੂੰ ਪਹਿਲੇ ੩੦੩ ਚਰਿਤ੍ਰਉਪਖਿਯਾਨ ਦੀ ਪੋਥੀ ਮਿਲੀ ਹੋਵੇ ਅਤੇ ਬਾਕੀ ਦੇ ਅੰਕਿਤ ਚਰਿਤ੍ਰ ਪਿਛੋਂ ਲੱਭੇ ਹੋਣ, ਜਿਨ੍ਹਾਂ ਦਾ ਹਵਾਲਾ ਪ੍ਰਾਪਤ ਨਹੀਂ ਹੈ ।

ਸਿੱਖ ਧਰਮ ਅਤੇ ਦਰਸ਼ਨ ਦੇ ਸ੍ਰੋਤ ਮੋਟੇ ਤੌਰ ਦੇ ਉਤੇ ਤਿੰਨ ਹਨ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਦਸਮ ਗ੍ਰੰਥ ਜੀ ਅਤੇ ਵਾਰਾਂ ਭਾਈ ਗੁਰਦਾਸ ਜੀ । ਸਿੱਖ ਧਰਮ ਨਾਲ ਸਬੰਧਿਤ ਸਾਰਾ ਸਿਧਾਂਤ ਚੌਖਟਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚੋਂ ਪ੍ਰਾਪਤ ਹੋ ਜਾਂਦਾ ਹੈ । ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਈ ਗੁਰਮਤਿ ਦੀ ਤਕਨੀਕੀ ਅਤੇ

੧੮-ਗੁਰੂ ਅਰਜਨ ਨਗਰ, ਰੇਲਵੇ ਕਲੋਨੀ, ਸਹਾਰਨਪੁਰ, (ਯੂ.ਪੀ.)



ਵਿਸ਼ੇਸ਼ ਸ਼ਬਦਾਵਲੀ ਦੀ ਵਿਆਖਿਆ ਕਰਕੇ ਗੁਰਮਤਿ ਸੰਕਲਪਾਂ ਦਾ ਸਪਸ਼ਟੀਕਰਣ ਕੀਤਾ ਹੈ। 'ਸ੍ਰੀ ਦਸਮ ਗ੍ਰੰਥ ਜੀ' ਦੇ ਅਧਿਆਤਮਿਕ ਸ੍ਰੋਤ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲੇ ਹੀ ਹਨ, ਪਰ ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੂਹਾਨੀ ਵਿਸ਼ਵ-ਦ੍ਰਿਸ਼ਟੀ ਅਤੇ ਪਰਮਾਰਥ ਜੀਵਨ ਵਿਧੀ ਨੂੰ ਇਤਿਹਾਸ ਵਿਚ ਪ੍ਰਵਾਹਿਤ ਕਰਕੇ ਯਥਾਰਥ ਦੇ ਪੱਧਰ ਉਤੇ ਸਪੱਸ਼ਟ ਕਰਕੇ ਪ੍ਰਕਾਸ਼ਮਾਨ ਕਰਨ ਦਾ ਉਪਰਾਲਾ ਹੋਇਆ ਹੈ[3]। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ਼ਬਦ-ਗੁਰੂ ਦਾ ਰੁਤਬਾ ਦੇ ਕੇ ਇਸ ਨੂੰ ਸਿੱਖਾਂ ਅਤੇ ਖਾਲਸੇ ਦਾ ਅਧਿਆਤਮਿਕ ਨੈਤਿਕ ਅਗਵਾਈ ਦਾ ਪ੍ਰੇਰਨਾ ਸ੍ਰੋਤ ਥਾਪਿਆ ਹੈ । ਇਸ ਦੇ ਨਾਲ ਹੀ ਉਨ੍ਹਾਂ 'ਸ੍ਰੀ ਦਸਮ ਗ੍ਰੰਥ ਜੀ' ਵਿਚ ਤੱਤਕਾਲੀਨ ਮੁਗਲ ਸਾਮਰਾਜ ਦੇ ਧਾਰਮਿਕ ਸਭਿਆਚਾਰਕ, ਅਤੇ ਆਰਥ੍ਰਿਕ ਦਮਨਕਾਰੀ ਸ਼ੋਸ਼ਣ ਅਤੇ ਹਕੂਮਤੀ ਦਹਿਸ਼ਤ ਦੀ ਪ੍ਰਵਿਰਤੀਆ ਟਾਕਰੇ ਲਈ ਕੈਰੀਅਤ ਜਨਤਾ ਨੂੰ ਉਥਾਰਨ ਲਈ ਹਰ ਹੀਲੇ ਬਾਅਦ ਹਥਿਆਰਬੰਦ ਸੰਘਰਸ਼ ਦਾ ਰਹਿ ਗਿਆ ਰਾਹ ਹੀ ਅਨੁਭਵ ਕਰਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰਭਉ-ਨਿਰਵੈਰ ਅਕਾਲ ਪੁਰਖ ਦੀ ਟੇਕ ਲੈ ਕੇ ਸੰਤ ਸਿਪਾਹੀ ਦੇ ਸੰਕਲਪ ਵਿਚਲੀ ਰੂਹਾਨੀਅਤ ਦਾ ਵਿਸਤ੍ਰਿਤ ਵਿਵਹਾਰਿਕ ਰੂਪਾਤਰਣ ਵੀ ਕੀਤਾ ਹੈ ।

'ਸ੍ਰੀ ਦਸਮ ਗ੍ਰੰਥ ਜੀ' ਵਿਚ ਜਾਪੁ, ਅਕਾਲ ਉਸਤਤਿ, ਬਚਿਤ੍ਰ ਨਾਟਕ, ਦਾ ਭਾਗ, ਕਾਲ ਜੂ ਕੀ ਉਸਤਤਿ, ਗਿਆਨ ਪ੍ਰਬੋਧ ਰਚਨਾਵਾਂ ਅੰਦਰ ਅਧਿਆਤਮਕਤਾ ਰਾਹੀਂ ਮਨ, ਬਚਨ ਅਤੇ ਕਰਮ ਦੀ ਇਕਸੁਰਤਾ ਪ੍ਰਾਪਤ ਕਰਨ ਦੀ ਜੁਗਤਿ ਦਾ ਪਤਾ ਲੱਗਣਾ ਅਤੇ ਆਤਮਾ ਆਪਣੇ ਨਿਜ ਸਰੂਪ ਦੀ ਪਛਾਣ ਨੂੰ ਪ੍ਰਾਪਤ ਕਰਦੀ ਹੈ । ਇਨ੍ਹਾਂ ਰਚਨਾਵਾਂ ਦੇ ਨਾਲ ਨਾਲ ਚੰਡੀ ਚਰਿਤ੍ਰ 'ਚਉਬੀਸ ਅਵਤਾਰ' ਅਤੇ 'ਚਰਿਤ੍ਰੋਪਖਯਾਨ' ਚਰਿਤ੍ਰ ਕਾਵਿ ਹਨ, ਜਿਹੜੀਆਂ ਅਧਿਆਤਮਿਕਤਾ ਦੇ ਨਾਲ ਸ਼ੁੱਧ ਉਪਯੋਗਵਾਦੀ ਦ੍ਰਿਸ਼ਟੀਕੋਣ ਦੇ ਅਨੁਭਵ ਲਈ ਸਹਾਇਕ ਹੁੰਦੀਆਂ ਹਨ । ਇਵੇਂ ਅਧਿਆਤਮਿਕਤਾ ਤੇ ਉਪਯੋਗਤਾ ਨੂੰ ਇਕਾਂਕੀ ਨਾ ਮੰਨਦਿਆਂ ਦੋਹਾਂ ਦੇ ਢੁਕਵੇਂ ਸੁਮੇਲ ਉਤੇ ਜੋ ਬਲ ਦਿੱਤਾ ਗਿਆ ਹੈ, ਦੋਹਾਂ ਨੂੰ ਜੋੜ ਕੇ ਵਿਅਕਤੀ ਨੂੰ ਸੰਸਾਰ ਦਾ ਹੋਕੇ ਪਰ ਸੰਸਾਰੀ ਨਾ ਬਣ ਕੇ ਜੀਣ ਦੀ ਸਿਖਿਆ ਦਿੱਤੀ ਗਈ ਹੈ । ਇਸ ਤਰ੍ਹਾਂ ਭਗਤੀ ਅਤੇ ਸ਼ਕਤੀ ਦੇ ਸੁਮੇਲ ਰਾਹੀਂ ਧਰਮ-ਯੁੱਧ ਭਾਵ ਸੱਚ ਲਈ ਸੰਘਰਸ਼ ਵਾਲੇ ਮਾਰਗ ਦਾ ਅਨੁਆਈ ਬਣਾਇਆ ਗਿਆ ਹੈ ।[੪]

ਚਰਿਤ੍ਰੋਪਖਯਾਨ ਦਾ ਭਾਵ ਹੈ – ਆਚਰਣ ਸਬੰਧੀ ਲੌਕਿਕ ਕਹਾਣੀ, ਇਹ ਕਹਾਣੀ ਘਟਿਤ ਲੋਕ-ਪ੍ਰਚਲਿਤ ਅਥਵਾ ਕਲਪਨਾ ਦੁਆਰਾ ਸਿਰਜੀ[੫] ਕੋਈ ਵੀ ਹੋ ਸਕਦੀ ਹੈ । ਪਰੰਤੂ ਇਸ ਵਿਚ ਲੋਕ ਮੰਗਲ ਦਾ ਅੰਸ਼ ਹੋਣਾ ਜ਼ਰੂਰੀ ਹੈ । ਸੰਸਕ੍ਰਿਤ ਵਿਚ ਅਖਿਆਨ ਸ਼ਬਦ ਕਿਸੇ ਇਤਿਹਾਸਿਕ ਕਹਾਣੀ ਜਾਂ ਪੌਰਾਣਿਕ ਕਥਾ ਦੇ ਲਈ ਪ੍ਰਯੁਕਤ ਮਿਲਦਾ ਹੈ ।[੬] ਪ੍ਰਾਚੀਨ ਕਾਲ ਤੋਂ ਆਖਿਆਨਾਂ ਜਾਂ ਪਖਿਆਣਿਆਂ ਵਿਚ ਕਿਸੇ ਧਾਰਮਿਕ ਤੇ ਨੈਤਿਕ ਉਦੇਸ਼ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਰਚਨਾ ਹੁੰਦੀ ਰਹੀ ਹੈ । ਰੋਚਿਕ ਕਥਾਵਾਂ ਪੜ੍ਹਨ ਦੀ ਪ੍ਰਵ੍ਰਿਤੀ ਮਨੁੱਖ ਵਿਚ ਮੁੱਢ ਤੋਂ ਸੁਭਾਵਿਕ ਹੈ । ਹੈਰਾਨਗੀ ਬੀਰਤਾ, ਚਤੁਰਾਈ, ਛੱਲ ਪ੍ਰਪੰਚ, ਹਾਸ-ਵਿਅੰਗ, ਨਰ-ਨਾਰੀ ਦੀਆਂ ਕਾਮ-ਚੇਸ਼ਟਾਵਾਂ, ਇਸਤ੍ਰੀ-ਪੁਰਸ਼ ਵਿਚ ਕਾਮ ਕ੍ਰੀੜਾ ਦੇ ਸਬੰਧ ਆਦਿ ਬਹੁਤ ਸਾਰੇ ਵਿਸ਼ੇ ਇਨ੍ਹਾਂ ਕਥਾਵਾਂ ਵਿਚ ਸੰਜੋਏ ਜਾਂਦੇ ਰਹੇ ਹਨ । ਗੁਰੂ ਸਾਹਿਬ ਨੇ ਇਸ ਨੈਤਿਕ ਮਾਧਿਅਮ ਦੀ



ਉਪਯੁਕਤਤਾ ਨੂੰ ਸਮਝਦਿਆਂ ਆਪਣੇ ਵਿਚਾਰਾਂ ਅਤੇ ਉਦੇਸ਼ਾਂ ਨੂੰ ਲੋਕ ਪੱਧਰ ਉਤੇ ਪ੍ਰਗਟਾਉਣ ਲਈ ਇਸ ਗ੍ਰੰਥ ਦੇ ਚਰਿੱਤ੍ਰਾਂ ਸਬੰਧੀ ਨਿਸ਼ਠਾ-ਪੂਰਵਕ ਵਿਚਾਰ ਜ਼ਰੂਰੀ ਹੈ । ਉਸ 'ਸ੍ਰੀ ਦਸਮ ਗ੍ਰੰਥ ਜੀ' ਵਿਚ ਚਰਿਤ੍ਰੋਪਖਯਾਨ ਤੋਂ ਪੂਰਵਲੀ ਰਚਨਾ ਚਉਬੀਸ ਅਵਤਾਰਾ ਦੇ ਅੰਤਿਮ ਚਉਬੀਸਵੇਂ ਕਲਕੀ ਅਵਤਾਰ ਵਿਚ ਕਲਿਜੁਗ ਦੀ ਸਮਕਾਲੀਨ ਗਿਰਾਵਟ ਦੀ ਜੋ ਦਸ਼ਾਂ ਉਲੀਕੀ ਗਈ ਹੈ ਉਸ ਨੂੰ ਧਿਆਨ ਗੋਚਰ ਕਰਨਾ ਜਰੂਰੀ ਹੈ । ਇਸ ਗਿਰਾਵਟ ਦਾ ਪਹਿਲਾ ਰੂਪ ਧਰਮ ਦੇ ਸੱਚ ਨਾਲ ਅਕਾਲਪੁਰਖ ਨੂੰ ਵਿਸਾਰ ਕੇ ਭੇਖੀ ਧਰਮਾਂ ਅਤੇ ਅਵਤਾਰਾਂ ਦੀ ਪੂਜਾ ਅਰਦਾਸ ਵਿਚ ਗ੍ਰੱਸਣਾ ਹੈ :

''ਹਿੰਦੂ ਤੁਰਕ ਮਤ ਦੁਹੂੰ ਪ੍ਰਹਰਿ ਕਰ ।। ਚਲਿ ਹੈ ਭਿੰਨ ਭਿੰਨ ਮਤਾ ਘਰ ਘਰ ।।''
''ਏਕ ਏਕ ਮਤ ਇਕ ਇਕ ਧਾਮਾ ।। ਘਰ ਘਰ ਹੋਇ ਬੈਠ ਹੈ ਰਾਮਾ ।।''
''ਪੜਿ ਹੈ ਕੋਈ ਨ ਭੂਲ ਪੁਰਾਨਾ ।। ਕੋਊ ਨ ਪਕਰ ਹੈ ਪਾਨ ਕੁਰਾਨਾ ।।''
''ਚਲੀ ਪਾਪ ਕੀ ਜਗਤ ਕਹਾਨੀ ।। ਭਾਜਾ ਧਰਮ ਛਾਡ ਰਜਧਾਨੀ ।।
ਭਿੰਨ ਭਿੰਨ ਘਰ ਘਰ ਮਤ ਚਲਾ ।। ਯਾਤੇ ਧਰਮ ਭਰਮ ਉਡ ਟਲਾ ।।''
(ਪੰਨਾ ੫੭੨)

ਇਸ ਗਿਰਾਵਟ ਦਾ ਦੂਜਾ ਰੂਪ ਧਰਮ ਤੇ ਸੱਚ ਦੇ ਅਨੁਭਵ ਦੀ ਅਣਹੋਂਦ ਵਿਚ ਧਰਮ ਕਰਮ ਦੀ ਹਾਨੀ ਹੋਣ ਉਤੇ ਪਾਪਾਂ ਦਾ ਪਨਪਨਾ ਹੈ :

''ਜਹ ਤਹ ਧਰਮ ਕਰਮ ਤਜ ਭਾਗਤ ।। ਉਠ ਉਠ ਪਾਪ ਕਰਮ ਸੋ ਲਾਗਤ ।।
ਜਹ ਤਹ ਭਈ ਸਰਮ ਕਰਮ ਤਜ ਅਪਨਾ।। ਜਨਕ ਹੇਤ ਲਖਾ ਇਹ ਸਪਨਾ ।।
(ਪੰਨਾ ੫੭੩)

ਇਹੋ ਨਹੀਂ, ਹੋਰ ਲੋਕਾਂ ਦੇ ਨਾਲ ਖਤਰੀਆਂ ਨੇ ਵੀ ਧਰਮ ਕਿਰਦਾਰ ਭੁਲਾ ਕੇ ਧਰਮ ਛੱਡ ਉਤਾਰ ਦਿੱਤਾ ਹੈ :

''ਧਰਮ ਛਤ੍ਰ ਉਤਾਰ ਕੈ ਰਨ ਛੋਰ ਛਤ੍ਰੀ ਭਾਜ ਹੈਂ ।।........
(ਪੰਨਾ ੫੭੩)

''ਪਾਹਨ ਪੂਜੈ ਹੈ ਏਕ ਨ ਧਿਐਹੈ ਮਤ ਕੇ ਅਧਲ ਅਧੇਰਾ ।।
ਅੰਮ੍ਰਿਤ ਕਹੁ ਤਜਿ ਹੈ ਬਿਖ ਕਹਿ ਭਜਿ ਹੈ ਸਾਝਹਿ ਕਹਹਿ ਸਵੇਰਾ ।।''
(ਪੰਨਾ ੫੭੬)

ਇਸ ਗਿਰਾਵਟ ਦਾ ਚੋਥਾ ਰੂਪ ਬਿਬੇਕ ਅਬਿਬੇਕ ਦੀ ਸੋਝੀ ਦੀ ਅਨਹੋਂਦ ਵਿਚ ਕਰਮ ਕਰਮਾਂ ਕਾਰਨ ਬੁੱਧੀ ਭ੍ਰਸਟ ਹੋ ਜਾਣ ਉਤੇ ਧਨ ਦੇ ਲੋਭ ਲਾਲਚ ਅਤੇ ਕਾਮ ਵਾਸਨਾਵਾਂ ਦੇ ਅਤਿ ਦਾ ਹੋ ਜਾਣਾ ਹੈ :

''ਪਾਪ ਕਰਮ ਕਰੈ ਜਹਾਂ ਤਹਾਂ ਧਰਮ ਕਰਮ ਬਿਸਾਰਕੈ ।।
ਨਹੀ ਦੂਬ ਦੇਖਤ ਛੋਡ ਹੈ ਲੈ ਪੁਤ੍ਰ ਮਿਤ੍ਰ ਸੰਘਾਰਕੈ ।।
ਏਕ ਨੇਕ ਉਠਾਇ ਹੈ ਮਤਿ ਭਿੰਨ ਭਿੰਨ ਦਿਨੰ ਦਿਨਾ ।।
ਫੋਕਟੇ ਧਰਮੰ ਸਭੈ ਕਲਿ ਕੇਵਲੰ ਪ੍ਰਭਣੰ ਬਿਨਾ ।।''
''ਧਰਮ ਭਰਮ ਉਡਯੋ ਜਹਾਂ ਤਹਾਂ ਪਾਪ ਪਗ ਪਗ ਹੋਹਿੰਗੇ ।।



ਨਿਜ ਸਿੱਖ ਨਾਰ ਗੁਰੂ ਰਮੈ ਗੁਰ ਦਾਰਾ ਸੋ ਸਿੱਖ ਸੋਹਿੰਗੇ ।।
ਅਬਬੇਕ ਅਉਰ ਬਬੇਕ ਕੋ ਨ ਬਬੇਕ ਬੈਠ ਬਿਚਾਰ ਕੈਂ ।।
ਪੁਨ ਝੂਠ ਬੋਲ ਕਮਾਹਿੰਗੇ ਸਿਰ ਸਾਚ ਬੋਲ ਉਤਾਰ ਕੈਂ ।।''
''ਭਾਰਾ ਕ੍ਰਿਤ ਹੋਤ ਜਬ ਧਰਣੀ ।। ਪਾਪ ਗ੍ਰਸਤ ਕਛੁ ਜਾਤ ਨ ਬਰਣੀ ।।''
''ਪੁਤ੍ਰਹ ਸੇਜ ਸੋਵਤ ਲੈ ਮਾਤਾ ।। ਸੁਤਾ ਪਿਤਾ ਤਨ ਰਮਤ ਨਿਸ਼ੰਕਾ ।।''
''ਭਗਨੀ ਭਰਤ ਭ੍ਰਾਤ ਕਹ ਅੰਕਾ ।। ਭ੍ਰਾਤ ਬਹਿਨ ਤਨ ਕਰਤ ਬਿਹਾਰਾ ।।''

(ਪੰਨਾ ੫੭੧)

ਇਸ ਤਰ੍ਹਾਂ ਚਉਬੀਸਵੇਂ ਕਲਕੀ ਅਵਤਾਰ ਵਿਚ ਆਪਣੇ ਸਮੇਂ ਦੀ ਹਾਲਤ ਵਿਚ ਸਭ ਤੋਂ ਪਹਿਲੇ ਧਰਮ ਅੰਦਰ ਅਕਾਲਪੁਰਖ ਦੇ ਸੱਚੇ ਅਨੁਭਵ ਕੀ ਅਣਹੋਂਦ ਵਿਚ ਭੇਖੀ ਧਰਮਾਂ ਅਤੇ ਅਵਤਾਰ ਪ੍ਰਸਤੀ ਦਾ ਫੈਲਣਾ ਦੂਜਾ ਧਾਰਮਿਕ ਕਰਮ ਕਾਂਡਾਂ ਅਤੇ ਅਡੰਬਰ ਦੇ ਭੇਖ, ਤੀਜਾ ਅਣਖ ਤੇ ਗੈਰਤ ਨਾਲ ਜੀਵਨ ਨੂੰ ਤਿਲਾਂਜਲੀ ਅਤੇ ਚੌਥਾ ਕੁਕਰਮ ਕਰਮਾਂ ਤੇ ਪਾਪਾਂ ਵਸ ਧਨ ਦੌਲਤ ਅਤੇ ਕਾਮ ਵਾਸਨਾਵਾਂ ਦੀਆਂ ਚੇਸ਼ਟਾਵਾਂ ਦੇ ਅਤਿ ਦਾ ਸੰਕੇਤ ਦਿੱਤਾ ਗਿਆ ਹੈ । ਇਹ ਚਾਰੇ ਮੂਲ ਸੂਤਰ ਹਨ, ਜਿਨ੍ਹਾਂ ਦਾ ਵਿਸਤ੍ਰਿਤ ਵਿਸਤਾਰ 'ਚਰਿਤ੍ਰੋਪਖਯਾਨ' ਵਿਚ ਸਾਕਾਰ ਲਿਪੀਕਰਣ ਕੀਤੇ ਚਰਿਤ੍ਰਾਂ ਦੁਆਰਾ ਯਥਾਰਥਕ ਰੂਪ ਵਿਚ ਸਰਲ ਅਤੇ ਸਪਸ਼ਟ ਢੰਗ ਨਾਲ ਲੌਕਿਕ ਪੱਧਰ ਉਤੇ ਪ੍ਰਗਟਾਇਆ ਗਿਆ ਹੈ ਤਾਂ ਜੋ ਹਰ ਕੋਈ ਉਸ ਸਮੇਂ ਦੇ ਜੀਵਨ ਦੀ ਸਹੀ ਤਸਵੀਰ ਵੇਖ ਕੇ ਜੀਵਨ ਦੇ ਸੱਚੇ ਆਦਰਸ਼ ਨੂੰ ਸਮਝ ਕੇ ਆਪਣਾ ਸਕੇ ।

ਅ) ਚਰਿਤ੍ਰੋਪਖਯਾਨ ਦਾ ਪਹਿਲਾ ਅਤੇ ਅੰਤਿਮ ੪੦੫ਵਾਂ ਚਰਿਤ੍ਰ ਵਿਸ਼ੇਸ਼ ਮਹੱਤਵ ਵਾਲੇ ਹਨ, ਜਿਨ੍ਹਾਂ ਵਿਚ ਧਰਮ ਦੀ ਸ਼ੁੱਧ ਵਿਆਖਿਆ ਦੇ ਨਾਲ ਅਕਾਲਪੁਰਖ ਦੇ ਮੂਲ ਸੰਕਲੱਪ ਨੂੰ ਸਪਸ਼ਟ ਕੀਤਾ ਹੈ । ਇਥੇ ਗੁਰੂ ਸਾਹਿਬ ਨੇ ਆਪਣੇ ਸਮੇਂ ਦੀਆਂ ਇਤਿਹਾਸਕ ਪਰਿਸਥਿਤੀਆਂ ਦੇ ਮਦੇ-ਨਜ਼ਰ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਮਹਾਂ ਬਲੀਦਾਨਾਂ ਤੋਂ ਝੰਜੋੜੇ ਤੇ ਭੈ-ਭੀਤ ਹੋਏ ਜਗਤ ਨੂੰ ਆਤਮ ਰੱਖਿਆ ਲਈ ਧਰਮ ਅਤੇ ਵੀਰਤਾ ਦੀ ਭਾਵਨਾ ਨਾਲ ਜੋੜ ਕੇ ਧਰਮ ਯੁੱਧ ਲਈ ਪ੍ਰੇਰਦਿਆਂ ਇਕ ਅਕਾਲਪੁਰਖ ਦੀ ਨਿਸ਼ਠਾ ਦ੍ਰਿੜ ਕਰਾਕੇ ਉਸ ਕ੍ਰਿਪਾਲੂ, ਦੀਆਲੂ ਅਤੇ ਦੀਨ-ਬੰਧੂ ਰੂਪ ਦੇ ਨਾਲ ਉਸ ਦੇ ਜੁਝਾਰੂ ਰੂਪ ਨੂੰ ਉਘਾੜ ਕੇ ਉਸ ਅਕਾਲਪੁਰਖ ਪਾਸੋਂ ਜਨਤਾ ਦੇ ਸੰਕਟ ਨਿਵਾਰਨ ਦੀ ਪ੍ਰਾਰਥਨਾ ਕਰਕੇ ਧਰਮ ਸੰਘਰਸ਼ ਲਈ ਜੂਝਣ ਵਾਸਤੇ ਬਲ ਤੇ ਉਤਸ਼ਾਹ ਮੰਗਿਆ ਹੈ ।

ਪਹਿਲੇ ਚਰਿਤ੍ਰ ਦੇ ਆਰੰਭ ਵਿਚ ਹੀ ਅਕਾਲਪੁਰਖ ਨੂੰ ਖੜਗਧਾਰਾ, ਤੀਰ, ਤਰਵਾਰ, ਕਟਾਰ ਕਹਿਕੇ ਹੱਲਬੀ, ਜੁੱਨਬੀ, ਮਗਰਬੀ ਅਤੇ ਸਭ ਪਾਸੇ ਸਰਬ-ਵਿਆਪਕ ਮੰਨਦਿਆਂ ਉਸਨੂੰ ਮਾਇਆ, ਬ੍ਰਹਮ, ਰੁਦ੍ਰ, ਸ੍ਰੀ ਭਵਾਨੀ, ਦੇਵਾਂ, ਦੈਂਤਾਂ, ਜੱਛਾਂ, ਤੁਰਕਾਂ ਅਤੇ ਹਿੰਦੂਆਂ ਦਾ ਸਿਰਜਨਹਾਰ ਸੰਕਲਪਿਆ ਹੈ :

''ਤੁਹੀ ਖੜਗਧਾਰਾ ਤੁਹੀ ਬਾਢਵਾਰੀ ।। ਤੁਹੀ ਤੀਰ ਤਰਵਾਰ ਕਾਤੀ ਕਟਾਰੀ ।।
ਹਲੱਬੀ ਜੁਨੱਬੀ ਮਗਰਬੀ ਤੁਹੀ ਹੈਂ ।। ਨਿਹਾਰੌ ਜਹਾਂ ਆਪੁ ਠਾਢੀ ਵਹੀ ਹੈਂ ।।
ਤੁਹੀ ਜੋਗ ਮਾਯਾ ਤੁਹੀ ਬਾਕ ਬਾਨੀ ।। ਤੁਹੀ ਆਪੁ ਰੂਪਾ ਤੁਹੀ ਸ੍ਰੀ ਭਵਾਨੀ ।।
ਤੁਹੀ ਬਿਸੁਨ ਤੂੰ ਬ੍ਰਹਮ ਤੂੰ ਰੁਦ੍ਰ ਰਾਜੈ ।। ਤੁਹੀ ਬਿਸੁਮਾਤਾ ਸਦਾ ਜੈ ਬਿਰਾਜੈ ।।

ਤੁਹੀ ਦੇਵ ਤੂੰ ਦੈਂਤ ਤੈ ਜਛ ਉਪਾਏ ।। ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ ।।''

(ਪੰਨਾ ੮੦੯)

ਅਕਾਲਪੁਰਖ ਹੀ ਨਰਸਿੰਗ ਹੋਕੇ ਹਿਰਨਾਕਸ਼ ਨੂੰ ਮਾਰਨ ਵਾਲਾ, ਰਾਮ ਹੋਕੇ ਹਠੀ ਦੈਂਤ ਨੂੰ ਘਾਵਣ ਵਾਲਾ ਤੇ ਕ੍ਰਿਸ਼ਨ ਹੋਕੇ ਕੰਸ ਨੂੰ ਖਪਾਵਣ ਵਾਲਾ ਚੌਦਹ ਲੋਕਾਂ ਦਾ ਰਾਜਾ ਭੂਮੀ ਉਤੋਂ ਪਾਪਾਂ ਦਾ ਭਾਰ ਘਟਾਉਣ ਵਾਲਾ ਹੈ :

''ਤੂੰ ਨਰ ਸਿੰਘ ਹ੍ਵੈਕੇ ਹਿਰਨਾਛ ਮਾਰਯੋ ।। ਤੁਮੀ ਦਾੜ ਪੈ ਭੂਮਿ ਨੋ ਭਾਰ ਧਾਰਯੋ ।।
ਤੁਮੀ ਰਾਮ ਹ੍ਵੈਕੇ ਹਠੀ ਦੈਂਤ ਘਾਯੋ ।। ਤੁਮੀ ਕ੍ਰਿਸ਼ਨ ਹੈ ਕੰਸ ਕੇਸੀ ਖਪਾਯੋ ।।
ਤੁਹੀ ਕਾਲ ਕੀ ਰਾਤ੍ਰਿ ਹੈਕੈ ਬਖਾਨੀ ।। ਤੁਹੀ ਚੌਦਹੂ ਲੋਕ ਨੀ ਆਪੁ ਰਾਜਧਾਨੀ ।।''

(ਪੰਨਾ ੮੦੯)

ਅਕਾਲ ਦਾ ਕਾਲ ਕ੍ਰਿਪਾਲ ਰੂਪ ਦੈਂਤਾਂ ਦੇ ਕਲਾ ਦਾ ਨਾਸ਼ਕ :

''ਜਬ ਹੀ ਕਰ ਕਾਲ ਕ੍ਰਿਪਾਨ ਗਹੀ ।। ਨਹਿ ਮੋਤੇ ਪ੍ਰਭਾ ਤਿਹ ਜਾਤ ਕਹੀ ।।
ਤਿਹ ਤੇਜੁ ਲਖੇ ਭਟ ਯੌ ਭਟਕੇ ।। ਮਨੋ ਸੂਰ ਚੜਯੋ ਉਡਸੇ ਸੁਟਕੇ ।।
ਕੁਪਿ ਕਾਲਿ ਪਾਨ ਕ੍ਰਿਪਾਨ ਕਰੰ ਗਹਿਕੈ ।। ਦਲ ਦੈਤਨ ਬੀਚ ਪਰੀ ਕਹਿਕੈ ।।
ਘਟਿਕਾ ਇਕ ਬੀਚ ਸਭੋ ਹਨਿਹੋ ।। ਤੁਮ ਤੇ ਨਹਿ ਏਕ ਬਲੀ ਗਨਿਹੈ ।।''

(ਪੰਨਾ ੮੧੧)

ਅਕਾਲਪੁਰਖ ਗਰੀਬ-ਨਿਵਾਜ, ਬਖਸ਼ਿਸ਼ਾਂ ਤੇ ਰਹਿਮਤਾਂ ਕਰਨ ਵਾਲਾ, ਨਿਤਾਣਿਆਂ ਤੇ ਨਿਮਾਣਿਆਂ ਨੂੰ ਵੀ ਕ੍ਰਿਪਾਲ ਦੇ ਭਰੋਸੇ ਦੁਆਰਾ ਵੀਰਤਾ ਤੇ ਸ਼ਕਤੀ ਪ੍ਰਦਾਨ ਕਰਕੇ ਜ਼ੁਲਮ ਦੇ ਟਾਕਰੇ ਲਈ ਸਮੱਰਥ ਬਣਾਉਣ ਵਾਲਾ ਹੈ :

''ਮੇਰ ਕਿਯੋ ਤ੍ਰਿਣ ਤੇ ਮੁਹਿ ਜਾਇ ਗਰੀਬ ਨਿਵਾਜ ਨ ਦੂਸਰ ਤੋਸੋ ।।
ਭੂਲ ਛਿਮੋ ਹਮਰੀ ਪ੍ਰਭੁ ਆਪੁਨ ਭੂਲਨ ਹਾਰ ਕਹੂੰ ਕੋਊ ਮੋਸੋ ।।
ਸੇਵ ਕਰੈ ਤੁਮਰੀ ਤਿਨਕੇ ਛਿਨ ਮੈ ਧਨ ਲਾਗਤ ਧਾਮ ਭਰੋਸੋ ।।
ਯਾ ਕਲਿ ਮੈ ਸਭ ਕਾਲਿ ਕ੍ਰਿਪਾਨ ਕੀ ਭਾਰੀ ਭੁਜਾਨ ਕੋ ਭਾਰੀ ਭਰੋਸੋ ।।''

(ਪੰਨਾ ੮੧੩)

ਅੰਤਲੇ ੪੦੫ ਵੇਂ ਚਰਿਤ੍ਰ ਵਿਚ ਵੀ ਅਕਾਲਪੁਰਖ ਨੂੰ ਸਕਲ ਕਾਲ ਦਾ ਤਮਾਸ਼ਾ ਕਰਦਿਆਂ ਬ੍ਰਹਮਾਂ, ਸ਼ਿਵ, ਬਿਸ਼ਨ ਤੇ ਸਰਬ ਜੂਨੀਆਂ ਤੇ ਸਰਬਤ੍ਰ ਦੀ ਰਚਨਾ ਕਰਨ ਵਾਲਾ ਮੰਨਿਆ ਹੈ :

''ਕਾਲ ਪਾਇ ਬ੍ਰਹਮਾ ਬਪੁ ਧਰਾ ।। ਕਾਲ ਪਾਇ ਸਿਵਜੂ ਅਵਤਰਾ ।।
ਕਾਲ ਪਾਇ ਕਰਿ ਬਿਸਨ ਪ੍ਰਕਾਸਾ ।। ਸਕਲ ਕਾਲ ਕਾ ਕਿਯਾ ਤਮਾਸਾ ।।''
''ਜਵਨ ਕਾਲ ਸਭ ਜਗਤ ਬਨਾਯੋ ।। ਦੇਵ ਦੈਤ ਜੱਛਨ ਉਪਜਾਯੋ ।।
ਆਦਿ ਅੰਤਿ ਏਕੈ ਅਵਤਾਰਾ ।। ਸੋਈ ਗੁਰੂ ਸਮਝਿਯਹੁ ਹਮਾਰਾ ।।''

(ਪੰਨਾ ੧੩੮੭)

ਇਥੇ ਆਖਰੀ ਤੁਕ ਵਿਚ ਗੁਰੂ ਸਾਹਿਬ ਜੀ ਨੇ ਅਕਾਲਪੁਰਖ ਨੂੰ ਹੀ ਸਪਸ਼ਟ ਭਾਂਤ ਆਪਣਾ ਗੁਰੂ ਮੰਨਿਆ ਹੈ ਅਤੇ ਪ੍ਰਭੂ ਅਤੇ ਜੀਵ ਵਿਚਲੇ ਕਿਸੇ ਹੋਰ ਵਿਚਲੇ ਦੀ ਲੋੜ ਨੂੰ ਅਸਵੀਕਾਰ ਕੀਤਾ ਹੈ ।



ਅਕਾਲਪੁਰਖ ਜੋ ਦੁਸ਼ਟ ਸੰਘਾਰਕ ਅਤੇ ਸੰਤ ਉਬਾਰਕ ਹੈ, ਹਰੇਕ ਕੀ ਪੀੜ ਪਛਾਨਣ ਵਾਲਾ ਹੈ, ਗੁਰੂ ਸਾਹਿਬ ਤਾਂ ਕੇਵਲ ਉਸੇ ਇਕ ਨੂੰ ਹੀ ਨਕਸਕਾਰ ਕਰਦੇ ਹਨ :

''ਨਮਸਕਾਰ ਤਿਸ ਹੀ ਕੋ ਹਮਾਰੀ ।। ਸਕਲ ਪ੍ਰਜਾ ਜਿਨ ਆਪ ਸਵਾਰੀ ।।
ਸਿਵਕਨ ਕੋ ਸਵਗੁਨ ਸੁਖ ਦੀਯੋ ।। ਸੱਤ੍ਰਨ ਕੋ ਪਲ ਮੋ ਬਧ ਕਿਯੋ ।।.........
ਸੰਤਨ ਦੁਖ ਪਾਏ ਤੇ ਦੁਖੀ ।। ਸੁਖ ਪਾਏ ਸਾਧਨ ਕੇ ਸੁਖੀ ।।
ਏਕ ਏਕ ਕੀ ਪੀਰ ਪਛਾਨੈ ।। ਘਟ ਘਟ ਕੀ ਪਟ ਪਟ ਕੀ ਜਾਨੈ ।।''
(ਪੰਨਾ ੧੩੮੭)

ਸਰਬ ਸਕਤੀਮਾਨ ਅਕਾਲਪੁਰਖ ਦੇ ਗੁਣਾਂ ਨੂੰ ਸਭ ਆਪੋ ਆਪਣੀ ਸੂਝ ਤੇ ਬੁੱਧੀ ਅਨੁਸਾਰ ਗਾ ਰਹੇ ਹਨ, ਪਰ ਪ੍ਰਭੂ ਦੇ ਸਰੂਪ ਤੇ ਪਸਾਰੇ ਦਾ ਭੇਦ ਪਾਉਣਾ ਬੁੱਧੀ ਦੇ ਵਸ ਵਿਚ ਨਹੀਂ, ਉਹ ਤਾਂ ਸਭ ਵਿਚ ਵੱਸ ਕੇ ਵੀ ਸਭ ਤੋਂ ਨਿਰਲੇਪ ਹੈ :

''ਜੇਤੇ ਬਦਨ ਸਿਸਟਿ ਸਭ ਧਾਰੈ ।। ਆਪੁ ਆਪੁਨੀ ਬੂਝਿ ਉਚਾਰੈ ।।
ਤੁਮ ਸਭ ਹੀ ਤੇ ਰਹਤ ਨਿਰਾਲਮ ।। ਜਾਨਤ ਬੇਦ ਭੇਦ ਅਰੁ ਆਲਮ ।।
ਨਿਰੰਕਾਰ ਨਿਰਬਿਕਾਰ ਨ੍ਰਿਲੰਭ ।। ਆਦਿ ਅਨੀਲ ਅਨਾਦਿ ਅਸੰਭ ।।
ਤਾਕਾ ਮੂੜ ਉਚਾਰਤ ਭੇਦਾ ।। ਜਾਕੋ ਭੇਵ ਨ ਪਾਵਤ ਬੇਦਾ ।।.............
ਆਪੁ ਅਪੁਨੀ ਬੁਧਿ ਹੈ ਜੇਤੀ ।। ਬਰਨਤ ਭਿੰਨ ਭਿੰਨ ਤੋਹਿ ਤੇਤੀ ।।'' (ਪੰਨਾ ੧੩੮੩)

ਸਰਬ ਸਿਰਜਨਹਾਰ ਅਤੇ ਸਰਬ ਸਮੱਰਥ ਪ੍ਰਭੂ ਪਾਸੋਂ ਗੁਰੂ ਸਾਹਿਬ ਉਸ ਦੇ ਚਰਨਾਂ ਦੀ ਪ੍ਰੀਤ ਦੀ ਯਾਚਨਾ ਕਰਦਿਆਂ ਆਪਣੀ ਅਤੇ ਹੋਰ ਸਭਨਾਂ ਦੇ ਉਭਾਰ ਅਤੇ ਦੁਸ਼ਟਾਂ ਦੇ ਸੰਘਾਰ ਲਈ ਅਰਜੋਈ ਕਰਦਿਆਂ ਲਿਖਦੇ ਹਨ :

''ਹਮਰੀ ਕਰੋ ਹਾਥ ਦੈ ਰੱਛਾ ।। ਪੂਰਨ ਹੋਇ ਚਿੱਤ ਕੀ ਇੱਛਾ ।।
ਤਵ ਚਰਨਨ ਮਨ ਰਹੈ ਹਮਾਰਾ ।। ਅਪਨਾ ਜਾਨ ਕਰੋ ਪ੍ਰਤਿਪਾਰਾ ।।
ਹਮਰੇ ਦੁਸਟ ਸਭੈ ਤੁਮ ਘਾਵਹੁ ।। ਆਪੁ ਹਾਥਿ ਦੈ ਮੋਹਿ ਬਚਾਵਹੁ ।।
ਸੁਖੀ ਬਸੈ ਮੋਰੋ ਪਰਿਵਾਰਾ ।। ਸੇਵਕ ਸਿੱਖਯ ਸਭੈ ਕਰਤਾਰਾ ।।..........
ਤੁਮਹਿ ਛਾਡਿ ਕੋਈ ਅਵਰ ਨ ਧਯਾਊਂ ।। ਜੋ ਬਰ ਚਾਹੌ ਸੁ ਤੁਮਤੇ ਪਾਊਂ ।।''
(ਪੰਨਾ ੧੩੮੬)

ਅਕਾਲਪੁਰਖ ਨੂੰ ਹੀ ਅੰਤ ਵਿਚ ਅਸਿਧੁਜ ਤੇ ਖੜਗਕੇਤ ਕਹਿਕੇ ਸਿੱਖਾਂ ਦੇ ਉਭਾਰ ਅਤੇ ਮਲੇਛਾਂ ਦੇ ਨਾਸ ਕਰਨ ਦੀ ਅਰਜੋਈ ਕੀਤੀ ਗਈ ਹੈ :

''ਜੇ ਅਸਿਧੁਜ ਤਵ ਸਰਨੀ ਪਰੇ ।। ਤਿਨ ਕੇ ਦੁਸਟ ਦੁਖਿਤ ਹ੍ਵੈ ਮਰੇ ।।
ਪੁਰਖ ਜਵਨ ਪਗੁ ਪਰੇ ਤਿਹਾਰੇ ।। ਤਿਨ ਕੇ ਤੁਮ ਸੰਕਟ ਸਭ ਟਾਰੇ ।।.........
ਖੜਗਕੇਤ ਮੈਂ ਸਰਨਿ ਤਿਹਾਰੀ ।। ਆਪੁ ਹਾਥ ਦੈ ਲੇਹੁ ਉਬਾਰੀ ।।
ਸਰਬ ਠੌਰ ਮੈ ਹੋਹੁ ਸਹਾਈ ।। ਦੁਸਟ ਦੋਖੁ ਤੇ ਲੇਹੁ ਬਚਾਈ ।।'' (ਪੰਨਾ ੧੩੮੮)

(ਇਹ 'ਬੇਨਤੀ ਚੌਪਈ' ਸਿੱਖ ਮਰਿਆਦਾ ਵਿਚ ਰਹਿਰਾਸ ਸਾਹਿਬ ਬਾਣੀ ਦੇ ਪਾਠ ਦਾ ਭਾਗ ਹੈ)

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਮਕਾਲੀਨ ਕਾਲ ਵਿਚ ਦੈਂਤ ਅਤੇ ਦੇਵਤਾਂ ਜਾਂ ਬਦੀ ਅਤੇ ਨੇਕੀ ਦਾ ਦੁਵੰਦ ਅਭਾਰਤੀ ਮੁੱਗਲ ਸ਼ਾਸਕਾਂ ਅਤੇ ਭਾਰਤੀ ਜਨਤਾ ਵਿਚ ਵਿਦਮਾਨ ਸੀ।



ਇਸ ਸਥਿਤੀ ਵਿਚ ਲੋਕਾਂ ਅੰਦਰ ਬੀਰਤਾ ਦੀ ਭਾਵਨਾ ਤੇ ਸੰਚਾਰ ਅਤੇ ਪ੍ਰੇਰਨਾ ਦੇਣ ਲਈ ਉਨ੍ਹਾਂ ਨੇ ਅਕਾਲਪੁਰਖ ਨੂੰ ਭਗਵਤੀ ਅਤੇ ਮਹਾਂਕਾਲ ਦੇ ਰੂਪ ਵਿਚ ਪਾਪ ਸ਼ਕਤੀਆਂ ਦੇ ਸੰਘਾਰਨ ਵਜੋਂ ਪੇਸ਼ ਕੀਤਾ ਹੈ । ਪਹਿਲੇ ਚਰਿਤ੍ਰ ਸ੍ਰੀ ਭਗਉਤੀ ਅਤੇ ਮਹਾਂਕਾਲ ਦੇ ਰੂਪ ਵਿਚ ਪਾਪ-ਸ਼ਕਤੀਆਂ ਦੇ ਸੰਘਾਰਨ ਵਜੋਂ ਪੇਸ਼ ਕੀਤਾ ਹੈ । ਪਹਿਲੇ ਚਰਿਤ੍ਰ 'ਸ੍ਰੀ ਭਗਉਤੀ ਬਰਨੋਂ ਤ੍ਰਿਯ ਪ੍ਰਸੰਗ' ਵਿਚ ਅਕਾਲਪੁਰਖ ਭਗਉਤੀ ਰੂਪ ਵਿਚ ਦੈਂਤਾਂ ਦਾ ਨਾਸ ਕਰਦਾ ਹੈ, ਵੇਖੋ :

''ਤੁਮੈ ਲੋਗ ਉਗ੍ਰਾ ਅਤਿ ਉਗ੍ਰਾ ਬਖਾਨੈ ।। ਤੁਮੈ ਅਦ੍ਰਜਾ ਬਯਾਸ ਬਾਨੀ ਪਛਾਨੈ ।।
ਤੁਮੀ ਸੇਸ ਕੀ ਆਪੁ ਸੇਜਯਾ ਬਨਾਈ ।। ਤੁਹੀ ਕੇਸਰੀ ਬਾਹਨੀ ਕੈ ਕਹਾਈ ।।
ਤੁਝੈ ਸਾਰ ਕੂਟਾਨ ਕਰਿਕੇ ਸੁਹਾਯੋ ।। ਤੁਹੀ ਚੰਡ ਔ ਮੁੰਡ ਦਾਨੋ ਖਪਾਯੋ ।।
ਤੁਹੀ ਰਕਤ ਬੀਜਾ ਰਸੋ ਜੁਧ ਕੀਨੋ ।। ਤੁਮੀ ਹਾਥਿ ਦੈ ਰਾਖਿ ਦੇਵੇ ਸੁ ਲੀਨੋ ।।''

(ਪੰਨਾ ੮੧੦)

ਇਵੇਂ ੪੦੫ਵਾਂ ਚਰਿਤ੍ਰ ਜਿਸ ਵਿਚ ਸਤਿਜੁਗ ਅੰਦਰ ਸਤਿਸੰਧਿ ਭੂਪ ਨੂੰ ਸਭ ਦੇਵਾਂ ਵੱਲੋਂ ਰਾਜਾ ਮੰਨਣ ਉਤੇ ਬ੍ਰਹਮਾਂ ਵਲੋਂ ਆਪ ਉਸਨੂੰ ਰਾਜ ਤਿਲਕ ਦੇਣ ਦੇ ਪ੍ਰਤਿਕਰਮ ਵੱਜੋਂ ਦੇਵਤਿਆਂ ਅਤੇ ਦੀਰਗਦਾੜ ਦੈਂਤ ਦਾ ਜੋ ਯੁੱਧ ਛਿੜਦਾ ਹੈ, ਉਸ ਯੁੱਧ ਵਿਚ ਅਕਾਲਪੁਰਖ ਆਪ ਮਹਾਂਕਾਲ ਬਣ ਕੇ ਦੇਵਤਿਆਂ ਤੇ ਸੰਤਾਂ ਦੀ ਰਛਿਆ ਲਈ ਦੈਤਾਂ ਦਾ ਰਣਭੂਮੀ ਵਿਚ ਸੰਘਾਰ ਕਰਦਾ ਹੈ । ਲਹੂ ਪੀਣੇ ਅਤੇ ਮਾਸ ਭਖਣੇ ਦੁਸ਼ਟ ਦੈਂਤ ਜਦ ਦੇਵ ਸੰਘਾਰ ਦੀ ਅਤਿ ਕਰ ਦਿੰਦੇ ਹਨ ਤਾਂ ਪਹਿਲੇ ਅਕਾਲਪੁਰਖ ਦੀ ਸ਼ਕਤੀ ਜਵਾਲਾ ਵਿਚੋਂ ਦੂਲਹ ਦੇਇ ਬਾਲਾ ਰੂਪ ਵਿਚ ਪ੍ਰਗਟ ਹੋ ਕੇ ਦੈਂਤਾਂ ਨਾਲ ਸੰਘਰਸ਼ ਕਰਦੀ ਹੈ । ਵੇਖੋ :

''ਜਬੈ ਛ੍ਰਹਨੀ ਤੀਸ ਸਾਹਸ੍ਰ ਮਾਰੈ ।। ਦੋਊ ਰਾਵਈ ਰਾਵ ਜੂਝੇ ਕਰਾਰੇ ।।
ਮਰਯੋ ਲੋਹ ਗਾਢੌ ਉਠੀ ਅਗਨਿ ਜ੍ਵਾਲਾ ।। ਭਈ ਤੇਜ ਤੌਨੇ ਹੁਤੇ ਏਕ ਬਾਲਾ ।।
ਤਿਸੀ ਕੋਪ ਕੀ ਅਗਨਿ ਤੇ ਬਾਲ ਹ੍ਵੈਕੇ ।। ਹਸੀ ਹਾਥ ਮੈ ਸਸਤ੍ਰ ਔ ਅਸਤ੍ਰ ਲੈਕੇ ।।
ਮਹਾਰੂਪ ਅਨੂਪ ਤਾਕੋ ਬਿਰਾਜੈ ।। ਲੇਖ ਤੇਜ ਤਾਕੋ ਸੁ ਸਉ ਸੂਰ ਲਾਜੈ ।।''

(ਚਰਿਤ੍ਰ ੪੦੫, ਸ੍ਰੀ ਦਸਮ ਗ੍ਰੰਥ ਜੀ, ਪੰਨਾ ੧੩੬੪)

ਇਹ ਸ਼ਕਤੀ ਵੀ ਜਦ ਦੈਂਤ ਨਾਲ ਟਾਕਰਾ ਕਰਦਿਆਂ ਹਫ ਜਾਂਦੀ ਹੈ ਤਾਂ ਉਸਦੀ ਯਾਚਨਾ ਉਤੇ ਅਕਾਲਪੁਰਖ ਆਪ ਅਸਿ ਨਾਲ ਲੈਸ ਹੋ ਕੇ ਯੁੱਧ ਵਿਚ ਆਉਣਾ ਪ੍ਰਵਾਨ ਕਰਦਾ ਹੈ :

''ਹੜ ਹੜ ਸੁਨਤ ਕਾਲ ਬਚ ਹਸਾ ।। ਭਗਤ ਹੇਤ ਕਟਿ ਸੌ ਅਸਿ ਕਸਾ ।।
ਚਿੰਤ ਨਾ ਕਰਿ ਮੈਂ ਅਸੁਰ ਸੰਘਾਰਿਹੋਂ ।। ਸਕਲ ਸੋਕ ਭਗਤਨ ਕੋ ਹਰਿਹੋ ।।''

(ਪੰਨਾ ੧੩੬੩)

ਦੈਤ ਹੰਕਾਰ ਵਿਚ ਇਤਨੇ ਭੂਤਰੇ ਹੋਏ ਜ਼ੁਲਮ ਕਰ ਰਹੇ ਸਨ ਕਿ ਦੇਵਤੇ ਤ੍ਰਾਹੇ ਤੇ ਤ੍ਰਸਤ ਹੋ ਕੇ ਲੁਕਦੇ ਫਿਰਦੇ ਸਨ । ਉਹ ਲਾਚਾਰੀ ਵਿਚ ਮਹਾਂਕਾਲ ਨੂੰ ਯੁੱਧ ਦੀ ਵਾਗਡੋਰ ਸੰਭਾਲਣ ਲਈ ਬੇਨਤੀ ਕਰਦੇ ਹਨ, ਵੇਖੋ :

''ਮਹਾਂਦੇਵ ਆਸਨ ਤੇਂ ਟਰਾ ।। ਬ੍ਰਹਮਾ ਤ੍ਰਸਤ ਬੂਟ ਮਹਿ ਦੁਰਾ ।।
ਨਿਰਖ ਬਿਸਨ ਰਨ ਅਧਿਕ ਡਰਾਨਾ ।। ਦੁਰਾ ਸਮੁੰਦ ਕੇ ਬੀਚ ਲਜਾਨਾ ।।........
ਬ੍ਰਹਮ ਬਿਸਨ ਸਭੈ ਡਰ ਪਾਨੇ ।। ਮਹਾਕਾਲ ਕੀ ਸਰਨਿ ਸਿਧਾਨੇ ।।
ਇਹ ਬਿਧਿ ਸਭੈ ਪੁਕਾਰਤ ਭਏ ।। ਜਨੁ ਕਰ ਲੁਟਿ ਬਨਿਕ ਸੇ ਲਏ ।।



ਤ੍ਰਾਹਿ ਤ੍ਰਾਹਿ ਹਮ ਸਰਨ ਤਿਹਾਰੀ ।। ਸਭ ਭੈ ਤੇ ਹਮ ਲੇਹੁ ਉਬਾਰੀ ।।
ਤੁਮ ਹੋ ਸਕਲ ਲੋਕ ਸਿਰਤਾਜਾ ।। ਗਰਬਨ ਗੰਜ ਗਰੀਬ ਨਿਵਾਜਾ ।।
ਆਦਿ ਅਕਾਲਿ ਅਜੋਨਿ ਬਿਨਾ ਭੈ ।। ਨਿਰ ਬਿਕਾਰ ਨਿਰਸੰਭ ਜਗਤ ਮੈ ।।''

(ਪੰਨਾ ੧੩੬੫)

ਦੇਵਤਿਆਂ ਦੀ ਇਹ ਪੁਕਾਰ ਸੁਣ ਕੇ ਅਕਾਲਪੁਰਖ ਆਪਣੇ ਭਗਤਾਂ ਤੇ ਸੰਤਾਂ ਦੀ ਰਛਿਆ ਲਈ ਆਪ ਅਸਿ ਤੇ ਹਥਿਆਰਾਂ ਨਾਲ ਲੈਸ ਹੋਕੇ ਰੱਥ ਵਿਚ ਬੈਠ ਦੈਂਤਾਂ ਦੇ ਵਿਨਾਸ ਲਈ ਰਣਭੂਮੀ ਵਿਚ ਕੁੱਦਦਾ ਹੈ, ਵੇਖੋ :

''ਕਹੱ ਕਹੱ ਹਸਾ ਬਚਨ ਸੁਣ ਕਾਲਾ ।। ਭਗਤ ਜਾਨ ਕਰ ਭਯੋ ਕ੍ਰਿਪਾਲਾ ।।
ਰੱਛ ਰੱਛ ਕਰਿ ਸਬਦ ਉਚਾਰੋ ।। ਸਭ ਦੇਵਨ ਕਾ ਸੋਕ ਨਿਵਾਰੋ ।।
ਨਿਜੁ ਭਗਤਨ ਕਹ ਲਿਯੋ ਉਬਾਰਾ ।। ਦੁਸ਼ਟਨ ਕੈ ਸੰਗ ਕਰਯੋ ਅਖਾਰਾ ।।
ਕਰਿ ਕਰਿ ਕੋਪ ਕਾਲ ਸ੍ਰੀ ਤਬਹੀ ।। ਰਥ ਪਰ ਚੜਾ ਸਸਤ੍ਰ ਲੇ ਸਭਹੀ ।।
ਸਕਲ ਸੱਤ੍ਰਅਨ ਕੇ ਛੈ ਕਾਰਨ ।। ਸਭ ਸੰਤਨ ਕੇ ਪ੍ਰਾਨ ਉਬਾਰਨ ।।......
ਅਸਿਧੁਜ ਅਧਿਕ ਕੋਪ ਕਰ ਧਾਯੋ ।। ਬੈਰਿ ਬ੍ਰਿੰਦ ਦਲ ਪ੍ਰਗਟ ਖਪਾਯੋ ।।
ਸਾਧੁਨ ਕੀ ਰੱਛਾ ਕਰਿ ਲੀਨੀ ।। ਸੱਤ੍ਰ ਸੈਨ ਤਿਲ ਤਿਲ ਖੈ ਕੀਨੀ ।।''

(ਪੰਨਾ ੧੩੬੬)

ਮਹਾਂਕਾਲ ਤੇ ਦੈਂਤਾਂ ਦਾ ਘੋਰ ਯੁੱਧ ਹੁੰਦਾ ਹੈ, ਪਰ ਬਦੀ, ਪਾਪ, ਜ਼ੁਲਮ ਤੇ ਜ਼ਬਰਨ ਦਾ ਦੈਂਤ ਰੂਪ ਅਸਾਨੀ ਨਾਲ ਖਤਮ ਨਹੀਂ ਹੁੰਦਾ । ਇਹ ਖਤਮ ਹੋ ਕੇ ਵੀ ਫੁੱਟ ਪੈਂਦਾ ਹੈ । ਦੈਂਤਾਂ ਦੀ ਜਵਾਲਾ ਵਿਚ ਹੀ ਦੈਂਤਾਂ ਦੇ ਪ੍ਰਤਿਰੂਪ ਪਾਪ ਤੇ ਜ਼ੁਲਮ ਕਰਨ ਵਾਲੇ ਮੁੱਗਲ, ਪਠਾਣ ਤੇ ਸ਼ੇਖ ਪੈਦਾ ਹੋ ਜਾਂਦੇ ਹਨ, ਵੇਖੋ :

''ਇਹ ਬਿਧਿ ਭਏ ਸਸਤ੍ਰ ਜਬ ਲੀਨਾ ।। ਅਸੁਰਨ ਕੋਪ ਅਮਿਤ ਤਬ ਕੀਨਾ ।।
ਕਾਂਪਤ ਅਧਿਕ ਚਿੱਤ ਮੋਂ ਗਏ ।। ਸਸਤ੍ਰ ਅਸਤ੍ਰ ਲੈ ਧਾਵਤ ਭਏ ।।
ਜ੍ਵਾਲ ਤਜੀ ਕਰਿ ਕੋਪ ਨਿਸਾਚਰ ।। ਤਿਨ ਤੇ ਭਏ ਪਠਾਨ ਧਨੁਖ ਧਰ ।।
ਪੁੰਨ ਮੁੱਖ ਤੇ ਉਲਕਾ ਜੇ ਕਾਢੇ ।। ਤਾਤੇ ਮੁਗਲ ਉਪਜਿ ਭੇ ਠਾਢੇ ।।
ਪੁਨਿ ਰਿਸਿ ਤਨ ਤਿਨ ਸ੍ਵਾਸ ਨਿਕਾਰੇ ।। ਸਯਦ ਸੇਖ ਭਏ ਰਿਸ ਵਾਰੇ ।।
ਧਾਏ ਸਸਤ੍ਰ ਅਸਤ੍ਰ ਕਰ ਲੈਕੇ ।। ਤਮਕਿ ਤੇਜਰਨ ਤੁਰੀ ਨਚੈਕੈ ।।
ਖਾਨ ਪਠਾਨ ਢੁਕੇ ਰਿਸਿ ਕੈਕੈ ।। ਕੋਪਿ ਕ੍ਰਿਪਾਨ ਨਗਨ ਕਰ ਲੈਕੈ ।।......
ਆਵਤ ਹੀ ਕੀਏ ਬਾਨ ਪ੍ਰਹਾਰਾ ।। ਮਹਾਂਕਾਲ ਕਹੱ ਚਹਤ ਸੰਘਾਰਾ ।।
ਮਹਾਂਕਾਲ ਸਰ ਚਲਤ ਨਿਹਾਰੇ ।। ਟੂਕ ਸਹੰਸ੍ਰ ਪ੍ਰਿਥੀ ਕਰਿ ਡਾਰੇ ।।''

(ਪੰਨਾ ੧੩੭੩)

ਮਹਾਂਕਾਲ ਕੋਪ ਵਿਚ ਮੁੱਗਲਾਂ, ਖਾਨ ਤੇ ਸ਼ੇਖਾਂ ਨੂੰ ਰਣਭੂਮੀ ਵਿਚ ਖੰਡ ਖੰਡ ਕਰਕੇ ਉਨ੍ਹਾਂ ਦਾ ਪ੍ਰਹਾਰ ਕਰਦਾ ਹੈ ।

''ਕਾਟਿ ਨਿਹੰਗਕ ਰਾਖਾ ਦ੍ਵੈ ਧਰ ।। ਮਾਰੇ ਅਮਿਤ ਝੜਾ ਝੜ ਖਾਂ ਸਰ ।।
ਖਾਨ ਭੜੰਗ ਬਹੁਰਿ ਰਨ ਮਾਰੇ ।। ਦੇਖ ਚਾਰਨ ਸਿੱਧ ਹਜਾਰੇ ।।



ਨਾਹਰ ਖਾਂ ਗੈਰਤ ਖਾਂ ਮਾਰਾ ।। ਬਲਵੰਡ ਖਾਂ ਕਾ ਸੀਸ ਉਤਾਰਾ ।।
ਸੇਰ ਖਾਨ ਕਟਿਤ ਕਟਿ ਡਾਰਯੋ ।। ਬੈਰਮ ਖਾਂ ਗਹਿ ਕੇਸ ਪਛਾਰਯੋ ।।''

(ਪੰਨਾ ੧੩੭੪)

ਇਸ ਤਰ੍ਹਾਂ ਯੁੱਧ ਵਿਚ ਦਾਨਵਾ ਦੇ ਨਾਸ ਲਈ ਖੜਗ ਕੇਤ ਨੇ ਤਮਾਸ਼ੇ ਕੀਤੇ :
''ਇੱਹ ਬਿਧਿ ਭਯੋ ਦਾਨਵਨ ਨਾਸਾ ।। ਖੜਗਕੇਤ ਅਸੁ ਕਿਯਾ ਤਮਾਸਾ ।।''

(ਪੰਨਾ ੧੩੭੭)

ਮਹਾਂਕਾਲ ਅਤੇ ਅਸਿਕੇਤ ਦੀ ਸ਼ਰਨ ਵਿਚ ਆਉਣ ਨਾਲ ਹੀ ਜਾਚਕਾਂ ਦਾ ਉਧਾਰ ਹੁੰਦਾ ਹੈ:

''ਮਹਾਂਕਾਲ ਕੀ ਸਰਨਿ ਜੇ ਪਰੇ ਸੁ ਲਏ ਬਚਾਇ ।।
ਔਰਨ ਉਪਜਾ ਦੂਸ੍ਰ ਜਗ ਭੱਛਯੋ ਸਭੈ ਬਨਾਇ ।।
ਜੇ ਪੂਜਾ ਅਸਿਕੇਤੁ ਕੀ ਨਿਤਪ੍ਰਤਿ ਕਰੈ ਬਨਾਇ ।।
ਤਿਨ ਪਰ ਅਪਨੋ ਹਾਥ ਦੈ ਅਸਿਧੁਜ ਲੇਤ ਬਚਾਇ ।।'' (ਪੰਨਾ ੧੩੮੧)

ਇਵੇਂ 'ਚਰਿਤ੍ਰੋਪਖਯਾਨ' ਦਾ ਪ੍ਰਾਰੰਭਿਕ ਅਤੇ ਅੰਤਿਮ ਚਰਿਤ੍ਰ ਇਸ ਰਚਨਾ ਦੀ ਸਿਰਜਨ ਚੇਤਨਾਂ ਨਾਲ ਬੰਨ੍ਹਣ ਜੋੜਨ ਵਿਚ ਸਹਾਇਕ ਹੁੰਦੇ ਹਨ । ਇਹ ਚਰਚਾ ਸ੍ਰੀ ਦਸਮ ਗ੍ਰੰਥ ਦੀਆਂ ਹੋਰ ਰਚਨਾਵਾਂ ਵਿਚ ਵੀ ਪੱਸਰੀ ਮਿਲਦੀ ਹੈ । ਤਤਕਾਲੀਨ ਪੀੜਤ, ਪਰਾਧੀਨ ਅਤੇ ਸ਼ਕਤੀਹੀਨ ਸਮਾਜ ਨੂੰ ਬੀਰ ਪ੍ਰਸੰਗਾਂ ਰਾਹੀਂ ਈਸ਼ਵਰੀ ਸ਼ਕਤੀ ਦਾ ਆਸਰਾ ਲੈ ਕੇ ਸੰਘਰਸ਼ ਲਈ ਤਿਆਰ ਕਰਨਾ ਹੀ ਇਸ ਰਚਨਾਂ ਦਾ ਮੂਲ ਉਦੇਸ਼ ਜਾਪਦਾ ਹੈ । ਇਥੇ ਇਹ ਧਿਆਨ ਵਿਚ ਰੱਖਣਾ ਜ਼ਰੂਰੀ ਹੈ ਕਿ ਇਹ ਰਚਨਾ ਕੇਵਲ ਨਿਰਾਕਾਰ ਦੀ ਮੀਮਾਂਸਾ ਵਜੋਂ ਨਹੀਂ ਲਿਖੀ ਗਈ ਹੈ । ਵੈਸੇ ਵੀ ਗੁਰੂ ਸਾਹਿਬ ਦਾ ਰੂਪ ਨਿਰਲੇਪ ਸੰਸਾਰ ਤਿਆਗੀ ਜਾਂ ਵਿਰਕਤ ਭਗਤ ਦਾ ਨਹੀਂ, ਸਗੋਂ ਉਨ੍ਹਾਂ ਦੇ ਸਾਮ੍ਹਣੇ ਤਾਂ ਸਾਮਿਅਕ ਆਵਸ਼ਕਤਾ ਛਾਈ ਹੋਈ ਸੀ । ਉਨ੍ਹਾਂ ਦੀ ਟੱਕਰ ਇਕ ਮਹਾਨ ਸਮਰਾਟ ਔਰੰਗਜ਼ੇਬ ਨਾਲ ਸੀ । ਉਨ੍ਹਾਂ ਉਸ ਸਮੇਂ ਦੀ ਆਸ਼ਕਤ, ਨਿਰਾਸਾਗ੍ਰਸਤ ਜਨਤਾ ਦੀ ਅਗਵਾਈ ਦਾ ਬੀੜਾ ਚੁੱਕਿਆ ਸੀ ਜੋ ਦਿੱਲੀ ਸਮਰਾਟ ਨੂੰ ਅਜਿਤ ਸਮਝਦੇ ਸਨ । ਉਨ੍ਹਾਂ ਨਿਰਾਸ, ਅਸੰਗਠਿਤ ਅਤੇ ਦਲਿਤ ਜਨਤਾ ਨੂੰ ਅਜਿਹੇ ਈਸ਼ਵਰ ਦੇ ਰੂਪ ਵਿਚ ਪੇਸ਼ ਕੀਤਾ ਜੋ ਹੋਰ ਗੁਣਾਂ ਦੇ ਕਾਲ ਨਾਲ ਰੂਪ ਵੀ ਹੈ । ਉਨ੍ਹਾਂ ਦੇ ਇਸ ਸੰਕਲਪ ਵਿਚ[੭] ਸਮਰਾਟ ਦੀ ਸ਼ਕਤੀਹੀਨਤਾ ਤੇ ਤੁੱਛਤਾ ਵੀ ਸਪਸ਼ਟ ਉਜਾਗਰ ਹੁੰਦੀ ਹੈ ।

ਇਥੇ ਅੰਤਲੇ ਚਰਿਤ੍ਰ ਵਿਚ ਅਕਾਲਪੁਰਖ ਦੀ ਮਹਾਂਕਾਲ ਦੇ ਰੂਪ ਵਿਚ ਦੀਰਘਦਾੜ੍ਹ ਤੇ ਹੋਰ ਦੈਂਤਾਂ ਦੇ ਪੌਰਾਣਿਕ ਯੁੱਧ ਵਿਚ ਦੈਂਤਾਂ ਦੇ ਨਾਲ ਦੈਂਤ ਸ਼ਕਤੀ ਦੇ ਪ੍ਰਤਿਰੂਪ ਮੁੱਗਲਾਂ, ਸ਼ੇਖਾਂ, ਤੇ ਤੁਰਕਾਂ ਦੀ ਨਵੀਂ ਕਲਪਨਾ ਦੁਆਰਾ ਇਨ੍ਹਾਂ ਸਭ ਦਾ ਮਹਾਂਕਾਲ ਹੱਥੋਂ ਨਾਸ਼ ਹੋਣਾ ਵੀ ਦਰਸਾਇਆ ਹੈ । ਇਸ ਪਿੱਛੇ ਮੂਲ ਭਾਵਨਾ ਇਹੋ ਹੈ ਕਿ ਦੈਂਤਾਂ ਦੀ ਤਰ੍ਹਾਂ ਮੁੱਗਲਾਂ ਤੇ ਸ਼ੇਖਾਂ ਦਾ ਵੀ ਅਕਾਲਪੁਰਖ ਨੇ ਖਾਤਮਾ ਕਰਨਾ ਹੈ । ਇਹ ਕਲਪਨਾ ਲੋਕਾਂ ਅੰਦਰ ਸ੍ਵੈ-ਵਿਸ਼ਵਾਸ਼ ਤੇ ਭਰੋਸੇ ਜਗਾ ਕੇ ਵੀਰਤਾ ਨਾਲ ਸੰਘਰਸ਼ ਲਈ ਉਤਸਾਹਿਤ ਕਰਨ ਦੇ ਵਸੀਲੇ ਵਜੋਂ ਸਿਰਜੀ ਗਈ ਹੈ । ਅਜਿਹੀ ਕਲਪਨਾ ਪਹਿਲਾਂ ਕ੍ਰਿਸ਼ਨਾਵਤਾਰ ਵਿਚ ਵੀ ਹੋਈ ਮਿਲਦੀ ਹੈ । ਕ੍ਰਿਸ਼ਨਾਵਤਾਰ ਵਿਚ ਬੇਸ਼ਕ ਮੁੱਖ ਭਾਗ ਕ੍ਰਿਸ਼ਨ ਜੀ ਦੇ ਜੀਵਨ ਨਾਲ ਸਬੰਧਿਤ ਹੋਕੇ ਚਲਦੀ ਹੈ, ਜਿਸ ਵਿਚ ਕ੍ਰਿਸ਼ਨ ਇਕ ਯੋਧਾ ਹੈ, ਜਿਹੜਾ ਇਸ ਲਈ ਕੰਸ ਦੇ ਅਤਿਆਚਾਰਾਂ



ਦੇ ਖਿਲਾਫ ਖੜਾ ਹੋਣ ਵਾਲਾ ਤੇ ਲੋਕਾਂ ਵਿਚ ਬੀਰ ਚੇਤਨਾ ਭਰਨ ਨਾਲ ਆਦਰਸ਼ ਨਾਇਕ ਹੈ । ਇਥੇ ਨਾਲ ਹੀ ਦੂਜੇ ਪਾਸੇ ਨਵੀਂ ਚੇਤਨਾ ਦੇ ਅਨੁਰੂਪ ਖੜਗ ਸਿੰਘ ਤੇ ਸ਼ਕਤੀ ਸਿੰਘ ਨਾਂ ਦੇ ਜਰਾਸੰਧ ਦੀ ਫੌਜ ਦੇ ਕਾਲਪਨਿਕ ਪਾਤਰ ਵੀ ਆਏ ਹਨ, ਜਿਨ੍ਹਾਂ ਨੂੰ ਸ਼ਿਵ, ਬ੍ਰਹਮਾ ਅਤੇ ਕ੍ਰਿਸ਼ਨ ਟਾਕਰਾ ਕਰਦੇ ਇੱਕਲੇ ਇੱਕਲੇ ਕੀ, ਉਹ ਸਾਰੇ ਰਲ ਕੇ ਵੀ ਇਨ੍ਹਾਂ ਦੋਹਾਂ ਦੀ ਇਛਾ ਸ਼ਕਤੀ ਨੂੰ ਡੇਗਣ ਤੇ ਅਸਮਰੱਥ ਦਿਖਾਏ ਗਏ ਹਨ । ਇਸ ਤਰ੍ਹਾਂ ਇਥੇ ਜੋ ਕਾਲਪਨਿਕ ਦੇਵੀ-ਦੇਵਤਿਆਂ ਦਾ ਭੈਂ ਕੱਢਿਆ ਹੈ ਅਤੇ ਨਾਲ ਹੀ ਇਹ ਸਪਸ਼ਟ ਕਰਕੇ ਵਿਖਾਇਆ ਹੈ ਕਿ ਦੀਰਘਦਾੜ ਅਤੇ ਦੈਂਤਾਂ ਨਾਲ ਯੁੱਧ 'ਚ ਤ੍ਰਸਤ ਹੋਏ ਕਿਵੇਂ ਲੁਕਦੇ ਫਿਰਦੇ ਹਨ । ਇਸ ਦੇ ਨਾਲ ਕ੍ਰਿਸ਼ਨ ਦੀ ਸੈਨਾ ਨੇ ਕਾਲਪਨਿਕ ਪਾਤਰ ਅਜਾਇਬ ਖਾਂ ਤੇ ਗੈਰਤ ਖਾਂ ਜਰਾਸੰਧ ਦੀ ਫੌਜ ਦੇ ਅਮਿੱਟ ਸਿੰਘ, ਦੁਆਰਾ ਮਾਰਿਆ ਜਾਣਾ ਵੀ ਇਸ ਤੱਥ ਵੱਲ ਇਸ਼ਾਰਾ ਕਰਦਾ ਹੈ ਕਿ ਸਿੱਖਾਂ ਨੇ ਮੁੱਗਲਾਂ ਦਾ ਡੱਟ ਕੇ ਮੁਕਾਬਲਾ ਕਰਨਾ ਹੈ । ਇਹ ਕਥਾਨਕ ਸਿੱਖਾਂ ਤੇ ਹੋਰ ਜਨਤਾ ਦੀ ਚੇਤਨਾ ਨੂੰ ਭਾਵੀ ਸਮੇਂ ਵਿਚ ਜੂਝਣ ਲਈ ਤਿਆਰ ਕਰਨ ਵਾਲੇ ਸਨ ।

ਹੁਣ ਇੱਥੋਂ ਇਕ ਹੋਰ ਪੱਖ ਵੀ ਧਿਆਨ ਵਿਚ ਰੱਖਣ ਵਾਲਾ ਹੈ ਕਿ ਇਸੇ ਅਕਾਲਪੁਰਖ ਬਾਰੇ ਉਹ ਸਭ ਕੁਝ ਸੰਕਲਪਿਆ ਹੈ, ਜੋ ਉਸਨੂੰ ਉਚੇ ਤੋਂ ਉਚਾਂ ਤੇ ਵੱਡੇ ਤੋਂ ਵੱਡਾ ਪੇਸ਼ ਕਰਦਾ ਹੈ । ਪਰ ਨਾਲ ਹੀ ਉਸਨੂੰ ਵਿਰੋਧ ਭਾਸ਼ੀ ਸੰਕਲਪਾਂ ਰਾਹੀਂ ਵੀ ਚਿਤਵਿਆ ਹੈ । ਗੁਰੂ ਸਾਹਿਬ ਵਾਸਤੇ ਪਰਮਾਤਮਾ ਕੋਈ ਇਕਵਾਰਾ ਸੰਕਲਪ ਨਹੀਂ । ਉਨ੍ਹਾਂ ਨੂੰ ਤਾਂ ਅਕਾਲਪੁਰਖ ਦਾ ਵਿਰੋਧਭਾਸ਼ੀ ਹੀ ਸੱਚ ਦੇ ਨੇੜੇ ਲਗਦਾ ਹੈ । ਦਰਅਸਲ ਜੇ ਕੋਈ ਵਿਰੋਧਭਾਸ਼ੀ ਸੰਕਲਪਾ ਰਾਹੀਂ ਵੀ ਚਿਤਵਿਆ ਹੈ । ਦਰਅਸਲ ਜੇ ਕੋਈ ਵਿਰੋਧਭਾਸ ਨਾਲ ਆਸ਼ਨਾ ਨਹੀਂ ਹੁੰਦਾ, ਹਕੀਕਤ ਨਾਲ ਹੀ ਆਸ਼ਨਾ ਨਹੀਂ ਹੋ ਸਕਦਾ । ਯਥਾਰਥ ਨੂੰ ਸਮਝਣ ਲਈ ਵਿਰੋਧਭਾਸ ਥਾਵੀਂ ਲੰਘੜਾ ਪੈਂਦਾ ਹੈ । ਗੁਰੂ ਸਾਹਿਬ ਵਾਸਤੇ ਅਕਾਲਪੁਰਖ ਹੀ ਸਭਸ ਦਾ ਕਰਤਾ ਹੈ, ਦੇਵ, ਦੈਂਤ, ਨੇਕੀ-ਬਦੀ, ਸੁਕ੍ਰਿਤ-ਕਰਮ ਤੇ ਕੁਕ੍ਰਿਤ ਕਰਮ, ਸੇਵਾ, ਪਾਪ, ਸ਼ਾਂਤੀ ਸੰਘਰਸ਼ ਸਭ ਕੁਝ ਉਸ 'ਸਮਸਤੁਲ ਨਿਵਾਸੀ' ਦੇ ਹੁਕਮ ਵਿਚ ਹੋ ਰਿਹਾ ਹੈ । ਉਨ੍ਹਾਂ ਵਾਸਤੇ ਹਰ ਸੰਕਟ ਭਾਵੇਂ ਉਸਦੇ ਹੁਕਮ ਵਿਚ ਹੈ, ਪਰ ਇਸ ਦਾ ਨਿਵਾਰਨ ਕਰਨ ਵਾਲਾ ਵੀ ਉਹ ਅਕਾਲਪੁਰਖ ਆਪ ਹੀ ਹੈ । ਇਵੇਂ ਉਹ ਈਸ਼ਵਰ ਵਿਸ਼ਵਾਸ਼ੀ ਸ੍ਵੈ-ਵਿਸ਼ਵਾਸ ਨੂੰ ਜਾਗ੍ਰਿਤ ਕਰਦੇ ਹਨ ।

ਗੁਰੂ ਸਾਹਿਬ ਉਸ ਸਰਬ ਸ਼ਕਤੀਮਾਨ ਨੂੰ ਅਕਾਲਪੁਰਖ ਹੀ ਨਹੀਂ ਕਹਿੰਦੇ, 'ਸ੍ਰੀ ਭਗਉਤੀ ਜੀ' ਵੀ ਕਹਿੰਦੇ ਹਨ । ਪਹਿਲੇ ਚਰਿਤ੍ਰ ਦੇ ਮੁੱਢ ਵਿਚ ਹੀ ੧ੴ ਵਾਹਿਗੁਰੂ ਜੀ ਕੀ ਫਤਹਿ ।। ਸ੍ਰੀ ਭਗਉਤੀ ਏ ਨਮਹ ।। ਅਥ ਪਖਯਾਨ ਚਰਿਤ੍ਰ ਲਿਖਯਤੇ ।। ਦਾ ਉਲੇਖ ਆਇਆ ਹੈ । ਇਥੇ ਇਕ ਅਕਾਲਪੁਰਖ ਵਾਹਿਗੁਰੂ ਜੀ ਕੀ ਫਤਹਿ ਨਾਲ ਸ੍ਰੀ ਭਗਉਤੀ ਜੀ ਨੂੰ ਵੀ ਨਮਸਕਾਰ ਕੀਤੀ ਹੈ । ਇਹ ਸ੍ਰੀ ਭਗਉਤੀ ਕੌਣ ਹੈ ? ਇਸ ਦੇ ਰਹੱਸ ਨੂੰ ਸਮਝਣਾ ਜ਼ਰੂਰੀ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੇਵਲ ਇਕ ਸੱਚ ਭਾਵ ਸਤਿਨਾਮ ਨੂੰ ਹੀ ਪਰਮਾਤਮਾ ਦਾ ਵਾਸਤਵਿਕ ਨਾਂ ਦਿੱਤਾ ਗਿਆ ਹੈ ।

''ਕਿਰਤਮ ਨਾਮ ਕਥੇ ਤੇਰੇ ਜਿਹਬਾ ।। ਸਤਿ ਨਾਮੁ ਤੇਰਾ ਪਰਾ ਪੂਰਬਲਾ ।।''

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੦੮੩)



ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸੱਚ ਨੂੰ ਅਕਾਲਪੁਰਖ, ਨਿਰੰਕਾਰ, ਕਰਤਾਰ, ਮਹਾਂਕਾਲ ਆਦਿ ਅਨੇਕ ਨਾਵਾਂ ਨਾਲ ਸੰਬੋਧਨ ਕਰਦਿਆਂ ਭਗਉਤੀ ਨਾਮ ਨੂੰ ਵੀ ਪਰਮਾਤਮਾ ਦੇ ਸਮਰਪਤ ਇਕ ਕਮਰ ਨਾਮ ਵਜੋਂ ਵਰਤਿਆ ਹੈ, ਜੋ ਪ੍ਰਭੂ ਦੀ ਜੋਤ ਜਾਂ ਸ਼ਕਤੀ ਦਾ ਪ੍ਰਤੀਕ ਹੈ । ਭਗਉਤੀ ਦਾ ਅਰਥ ਹੈ ਜੋਨੀ ਅਥਵਾ ਭਗ ਵਿਚ ਉਤਰੀ (ਭਗ-ਉਤਰੀ) ਜੀਵਨ ਜੋਤ ਜਾਂ ਜੀਵਨ ਸ਼ਕਤੀ ।[੮] ਇਸ ਤਰ੍ਹਾਂ ਭਗਉਤੀ ਦਾ ਭਾਵ ਹੈ ਈਸ਼ਵਰ ਦੀ ਪ੍ਰਥਮ ਜੀਵਨ ਜੋਤ ਜਾਂ ਸ਼ਕਤੀ ਜੋ ਜੀਵਨ ਦੀ ਆਦਿ ਸ਼ਕਤੀ ਹੈ, ਜਿਸ ਨੂੰ ਗੁਰੂ ਸਾਹਿਬ ਪ੍ਰਿਥਮ ਭਗਉਤੀ ਸਿਮਰਕੇ ਧਿਆਂਦੇ ਹਨ । ਉਹ ਅਕਾਲਪੁਰਖ ਦੇ ਨਾਲ ਉਸਦੀ ਜਾਗਤ ਜੀਵਨ ਜੋਤ ਜਾਂ ਸ਼ਕਤੀ ਪਾਸੋਂ ਵੀ ਸਹਾਇਤਾ ਦੀ ਯਾਚਨਾ ਕਰਦੇ ਹਨ । ਪ੍ਰਭੂ ਤੇ ਉਸਦੀ ਜਾਗਤ ਜੋਤ ਜਾਂ ਸ਼ਕਤੀ ਸਦਕਾ ਹੀ ਜੀਵਨ ਰੌਅ ਉਪਜਾ ਕੇ ਵਿਚਰਦੀ ਤੇ ਬਿਨਸਦੀ ਹੈ ।[੯] ਅਕਾਲਪੁਰਖ ਸਰਬ ਸ਼ਕਤੀਮਾਨ ਹੈ ਅਤੇ ਉਸਦੀ ਸ਼ਕਤੀ ਉਸਦੇ ਨਾਲ ਅਭੇਦ ਹੈ, ਪਰ ਇਹ ਸਭ ਵਿਚ ਰਮ ਵੀ ਰਹੀ ਹੈ । ਸ਼ਕਤਾ ਤੇ ਸ਼ਕਤੀ ਵੱਖ ਨਹੀਂ ਇਕ ਮੁੱਠ ਹਨ । ਅਕਾਲਪੁਰਖ ਦਾ ਕੋਈ ਲਿੰਗ ਭੇਦ ਵੀ ਨਹੀਂ, ਜਿਸਦਾ ਕੋਈ ਲਿੰਗ ਨਹੀਂ, ਉਸ ਨੂੰ ਕਿਸੇ ਲਿੰਗ ਵਿਚ ਸੰਬੋਧਨ ਕਰ ਲੈਣਾ ਲਿੰਗ ਰਹਿਤ ਮੰਨਣ ਤੁਲ ਹੈ । ''ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ'' ਰੱਬ ਨੂੰ ਨਰ ਤੇ ਨਾਰ ਭਾਵ ਅਲਿੰਗ ਮੰਨਣ ਸਮਾਨ ਹੈ । ਅਕਾਲਪੁਰਖ ਨੂੰ ਕਿਸੇ ਰੂਪ ਵਿਚ ਧਿਆ ਲਉ, ਉਹ ਅਲਿੰਗ ਹੀ ਰਹਿੰਦਾ ਹੈ । ਇਵੇਂ ਗੁਰੂ ਸਾਹਿਬ ਅਕਾਲਪੁਰਖ ਦੇ ਅਖੰਡ ਸਰੂਪ ਦੀ ਹੀ ਉਪਾਸ਼ਨਾ ਕਰਦੇ ਹਨ. ਉਹ ਪ੍ਰਭੂ ਦੀ ਸ਼ਕਤੀ ਨੂੰ ਸ਼ਕਤੀਮਾਨ ਪ੍ਰਭੂ ਤੋਂ ਵੱਖ ਕਰਕੇ ਨਹੀਂ ਵੇਖਦੇ। ਵਾਹਿਗੁਰੂ ਜੀ ਕੀ ਫਤਹਿ ਲਈ ਬੀਰ ਰਸੀ ਸ਼ਕਤੀ ਨੂੰ ਪ੍ਰਗਟ ਕਰਨ ਲਈ ਬੀਰ ਰਸ ਦੀ ਸਹਾਇਤਾ ਆਪਣੇ ਆਦਰਸ਼ ਇਸਟ ਤੋਂ ਮੰਗਦੇ ਹਨ ਅਤੇ ਅਕਾਲਪੁਰਖ ਵਿਚ ਹੀ ਉਸ ਦੀ ਜੋਤ ਜਾਂ ਸ਼ਕਤੀ ਵਿਦਮਾਨ ਵੇਖਦੇ ਹਨ ।[੧੦] ਇਵੇਂ ਉਹ ਸ਼ਕਤੀਮਾਨ ਤੇ ਉਸਦੀ ਅਦ੍ਵੈਤ ਸ਼ਕਤੀ ਤੇ ਬਲ, ਪ੍ਰਾਕਰਮ ਤੇ ਪ੍ਰਤਾਪ ਦੇ ਗੁਣਾਂ ਨੂੰ ਅਪਣਾ ਕੇ ਜੀਵਨ ਦਾ ਆਧਾਰ ਬਣਾ ਕੇ ਚਲੇ ਸਨ । ਸ਼ਕਤੀਮਾਨ ਅਤੇ ਸ਼ਕਤੀ ਦੀ ਬੀਰਤਾ ਉਨ੍ਹਾਂ ਵਾਸਤੇ ਸ਼ਤਰੂਆਂ ਅਤੇ ਦੁਸ਼ਟਾਂ ਦੇ ਵਿਨਾਸ਼ ਕਰਨ ਦੀ ਭਾਵਨਾ ਵਿਚ ਸਥਿਰ ਹੈ । ਪ੍ਰਥਮ ਚਰਿਤ੍ਰ 'ਸ੍ਰੀ ਭਗਵਤੀ ਬਰਨ ਤ੍ਰਿਯਾ ਪ੍ਰਸੰਗ' ਵਿਚ ਉਨ੍ਹਾਂ ਨੇ ਸ੍ਰੀ ਭਗਉਤੀ ਕੇ ਸੰਕੇਤ ਨੂੰ ਹੀ ਕਾਲੀ, ਦੁਰਗਾ ਕਹਿਕੇ ਵੀ ਉਪਯੋਗ ਵਿਚ ਲਿਆਂਦਾ ਹੈ ਅਤੇ ਉਨ੍ਹਾਂ ਨੂੰ ਸ਼ਕਤੀਮਾਨ ਦੀ ਬੀਰ-ਸ਼ਕਤੀ ਦੇ ਗੁਣ ਵਜੋਂ ਵਰਤਿਆ ਹੈ। ਉਹ ਸਰਬ ਸ਼ਕਤੀਮਾਨ ਤੇ ਉਸ ਦੀ ਬੀਰ-ਸ਼ਕਤੀ ਦਾ ਉਲੇਖ ਕਰਦਿਆਂ ਲਿਖਦੇ ਹਨ :

''ਤੁਹੀ ਜੋਗ ਮਾਯਾ ਤੁਹੀ ਬਾਕ ਬਾਨੀ ।। ਤੁਹੀ ਆਪੁ ਰੂਪਾ ਤੁਹੀ ਸ੍ਰੀ ਭਵਾਨੀ ।।......
ਤੁਮੀ ਡਹ ਡਹਕੇ ਡਵਰ ਕੋ ਬਜਾਯੋ ।। ਤੁਹੀ ਕਹ ਕਹਕੈ ਹਸੀ ਜੁਧੁ ਪਾਯੋ ।।
ਤੁਹੀ ਅਸਟ ਅਸਟ ਹਾਥ ਮੈ ਅਸਤ੍ਰ ਧਾਰੇ ।। ਅਜੈ ਜੈ ਕਿਤੇ ਕੇਸ ਹੂੰ ਤੇ ਪਛਾਰੇ ।।
ਜਯੰਤੀ ਤੁਹੀ ਮੰਗਲਾ ਰੂਪ ਕਾਲੀ ।। ਕਾਪਾਲਨਿ ਤੁਹੀ ਹੈ ਤੁਹੀ ਭੱਦ੍ਰਕਾਲੀ ।।
ਦੁਰਗਾ ਤੂੰ ਛਿਮਾ ਤੂੰ ਸਿਵਾ ਰੂਪ ਤੇਰੋ ।। ਤੁਧਾਤ੍ਰੀ ਸ੍ਵਾਹਾ ਨਮਸਕਾਰ ਮੋਰੋ ।।''

(ਚਰਿਤ੍ਰ ੧, ਪੰਨਾ ੮੧੦)

ਡਾ. ਬਲਬੀਰ ਸਿੰਘ ਜੀ ਨੇ ਇਸ ਰਹੱਸ ਦੇ ਭੇਦ ਨੂੰ ਸਪਸ਼ਟ ਕਰਦਿਆਂ ਲਿਖਿਆ ਹੈ, 'ਸਾਹਿਤ ਇਕ ਐਸਾ ਜਾਦੂਗਰੀ ਦਾ ਸ਼ੀਸਾ ਹੈ ਜੋ ਆਪ ਦੀ ਕੋਮਲ ਨਿਰਮਲਤਾ ਵਿਚ ਨਿਰਾਕਾਰ ਦਾ ਅਕਸ ਲੈਂਦਾ ਹੈ । ਅਕਸ ਵਿਚ ਛਾਇਆ ਰੂਪ ਪ੍ਰਤਿਬਿੰਬ ਹੈ, ਜਿਸਦੀ



ਸਿਹਾਈ ਨਿਰਾਕਾਰ ਨੂੰ ਸਾਕਾਰ ਦਾ ਅਕਸ ਦਿੰਦੀ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੁਭਵ ਸਿੱਧ ਗੁਰੂ ਸੀ । ਉਸ ਦੇ ਆਤਮ ਵਿਚ ਸ਼ਕਤੀ ਦਾ ਕੀ ਸਰੂਪ ਸੀ ? ਕੀ ਉਹ ਛਾਇਆ ਚਿਤ੍ਰ ਤੋਂ ਨਿਆਰੀ ਚੀਜ਼ ਸੀ ਜੋ ਚੰਡੀ ਦਾ ਸਾਕਾਰ ਰੂਪ ਹੈ ਸਾਹਿਤ ਵਿਚ ਪ੍ਰਤਿਬਿੰਦਤ ਹੋਈ। ਕੀ ਉਹਨਾਂ ਦਾ ਸਾਹਿਤ ਸ਼ਾਕਤ ਹੋਣ ਦੀ ਗੁੰਜਾਇਸ਼ ਰੱਖਦਾ ਹੈ ? ਸਾਹਿਤ ਇਕ ਆਰਟ ਦੀ ਚੀਜ਼ ਹੈ । ਇਸ ਦਾ ਤਅੱਲੁਕ ਸਕਾਰਤਾ ਨਾਲ ਹੈ । ਸਾਹਿਤ ਕੋਈ ਨਿਰਾ ਸਿਧਾਂਤਾਂ ਦਾ ਗ੍ਰੰਥ ਨਹੀਂ, ਇਸ ਵਿਚ ਜਿਉਂਦੀਆਂ ਜਾਗਦੀਆਂ ਕਰਣੀ ਕਰਤਵ ਵਾਲੀਆਂ ਸੂਰਤਾਂ ਹਨ । ਇਹ ਨਿਰਾਕਾਰਤਾ ਦੀ ਮੀਮਾਂਸਾ ਨਹੀਂ । ਇਹ ਗੱਲ ਏਸ ਤਰ੍ਹਾਂ ਸਪਸ਼ਟ ਹੋ ਸਕਦੀ ਹੈ ਕਿ ਭਗਤ ਕਬੀਰ ਜੀ ਨਿਰਾਕਾਰ ਦਾ ਉਪਾਸ਼ਕ ਸੀ । ਇਹ ਉਸਦਾ ਸਿਧਾਂਤ ਸੀ, ਪਰ ਕਬੀਰ ਜੀ ਜਿਸ ਵੇਲੇ ਸਾਹਿਤ ਰਚਦੇ ਹਨ, ਉਸ ਦੀ ਸਿਧਾਂਤਕ ਨਿਰਾਕਾਰਤਾ ਬਦੋਬਦੀ ਸਕਾਰਤਾ ਦਾ ਰੂਪ ਧਾਰਨ ਕਰ ਲੈਂਦੀ ਹੈ ਤੇ ਉਹ ਕਹਿ ਉਠਦਾ ਹੈ : 'ਬਾਲਮ ਆਉ ਹਮਾਰੇ ਘਰ ਮੇਂ ।'[੧੧] ਇਥੇ ਇਕ ਮੁਗਾਲਤਾ ਦੂਰ ਕਰਨਾ ਜ਼ਰੂਰੀ ਹੈ ਕਿ ਸ਼ਾਸਤ੍ਰਾਂ ਜਾਂ ਪੁਰਾਣਾ ਵਿਚ ਭਗਉਤੀ, ਚੰਡੀ, ਦੁਰਗਾ, ਕਾਲੀ ਨਾਮ ਦੇਵੀ ਦੇ ਵਿਅਕਤੀਗਤ ਰੂਪ ਵਿਚ ਆਉਂਦੇ ਹਨ, ਪਰ ਗੁਰੂ ਸਾਹਿਬ ਦੇ ਸੰਕਲਪ ਵਿਚ ਇਹ ਅਰਥ ਬਦਲਦੇ ਹਨ ਅਤੇ ਇਹ ਵੀ ਪਰਮਾਤਮਾ ਨੂੰ ਸਮਰਪਤ ਉਸਦਾ ਕਰਮ ਨਾਮ ਬਣ ਜਾਂਦਾ ਹੈ । ਇਸ ਲਈ ਭਗਉਤੀ ਜਾਂ ਚੰਡੀ ਦੇਵੀ ਨੂੰ ਗੁਰੂ ਸਾਹਿਬ ਦਾ ਇਸ਼ਟ ਪੂਜਯ ਸਮਝਣਾ ਗਲਤ ਹੈ । ਡਾ. ਅਨਿਲ ਚੰਦਰ ਬੈਨਰਜੀ ਨੇ ਇਸ ਸੰਬੰਧੀ ਸਪਸ਼ਟ ਕੀਤਾ ਹੈ :

**Bhaguati stands for God and sometimes for the sword which is identified with God. This si quite clear from the Guru's description of Bhagauti as the creator of Durga Bgagauti could not therefore new worship of Durga .[12]**

ਗੁਰੂ ਸਾਹਿਬ ਜੀ ਨੇ ਚੰਡੀ ਚਰਿਤ੍ਰ ਵਿਚ ਚੰਡੀ ਨੂੰ ਧਰਮ-ਯੁੱਧ ਦੀ ਚਿੰਤਾਤਮਕ ਸ਼ਕਤੀ ਦੇ ਸਰੂਪ ਵੱਜੋਂ ਵਰਤਿਆ ਹੈ ਅਤੇ ਇਸ ਦੇ ਇਕ ਗਲ ਅਤੇ ਭਿਅੰਕਰ ਰੂਪ ਦੀ ਕਲਪਨਾ ਦੁਆਰਾ ਉਨ੍ਹਾਂ ਨੇ ਮੁੱਗਲਾਂ ਨੂੰ ਦੈਂਤਾ ਸਮਾਨ ਰੱਖ ਕੇ ਇਨ੍ਹਾਂ ਦਾ ਇਸ ਹੱਥੋਂ ਪ੍ਰਹਾਰ ਕਰਾਇਆ ਹੈ । ਵੈਸੇ ਚੰਡੀ, ਕਾਲ ਅਤੇ ਕਾਲ ਸ਼ਕਤੀ ਦਾ ਸੰਕੇਤ ਬਣੇ ਇਹ ਸ਼ਬਦ ਲੋਕਾਂ ਦੇ ਮਾਨਸ ਵਿਚ ਯੁੱਧਪਰਕ, ਸੰਘਾਰਨ, ਵਿਕਰਾਲ ਅਤੇ ਸ਼ਕਤੀ ਸਪੰਨ ਰੂਪ ਧਾਰਨ ਕਰਦਿਆਂ ਸਦੀਆਂ ਤੋਂ ਡੂੰਘੇ ਬੈਠੇ ਹੋਏ ਸਨ । ਗੁਰੂ ਸਾਹਿਬ ਜੀ ਨੇ ਉਨ੍ਹਾਂ ਨੂੰ ਆਪਣੇ ਮਨੋਰਥ ਦੀ ਪੂਰਤੀ ਦੇ ਉਪਯੁਕਤ ਸਮਝਦਿਆਂ ਇਨ੍ਹਾਂ ਨੂੰ ਪੂਜਨੀਕ ਦੇਵੀ ਦੀ ਥਾਂ ਪ੍ਰਭੂ ਦੀ ਸ਼ਕਤੀ ਜਾਂ ਜੋਤ ਦੇ ਰੂਪ ਵਿਚ ਹੀ ਪ੍ਰਯੁਕਤ ਕੀਤਾ ਹੈ । ਇਸ ਸੰਕਲਪ ਦੀ ਉਪਯੋਗਤਾ ਇਤਨੀ ਹੀ ਹੈ ਕਿ ਲੋਕਾਂ ਵਿਚ ਅਤਿਆਚਾਰ ਅਤੇ ਹੜੱਪਣ ਬ੍ਰਿਤੀ ਦੇ ਖਿਲਾਫ ਸੰਘਰਸ਼ ਕਰਨ ਦੀ ਸਿੱਖੀ ਭਾਵਨਾ ਭਰੀ ਜਾ ਸਕੇ । ਇਵੇਂ ੪੦੫ ਵੇਂ ਚਰਿਤ੍ਰ ਵਿਚ ਜੋ ਬਾਲਾ ਚੂਲਹ ਦੇਇ ਜਵਾਲਾ ਵਿਚੋਂ ਪ੍ਰਗਟ ਹੋਕੇ ਰਣ ਖੇਤਰ ਵਿਚ ਪਹੁੰਚ ਕੇ ਘੋਰ ਯੁੱਧ ਕਰਦੀ ਹੈ, ਵੀ ਭਗਉਤੀ ਦੀ ਜਾਗ੍ਰਤਾ ਦਾ ਹੀ ਰੂਪਾਂਤਰ ਹੈ.ਅਤੇ ਇਹ ਯੁੱਧ ਦੀ ਧਰਮ ਖਾਤਰ ਕੁਰਬਾਨੀ ਅਤੇ ਮਨੁੱਖ ਦੀ ਜਾਂ ਦੇਸ਼ ਦੀ ਸਮੁੱਚੀ ਜਾਗ੍ਰਤਾ ਦਾ ਪ੍ਰਤੀਕ ਹੈ ।



ਇਹ ਠੀਕ ਹੈ ਕਿ ਅਜਿਹੇ ਸਿਰਜਣ-ਪ੍ਰਬੰਧ ਦੇ ਆਪਣੇ ਕਰਮ ਕਾਂਡੀ ਖਤਰੇ ਵੀ ਉਤਪੰਨ ਹੋ ਜਾਂਦੇ ਹਨ, ਪਰ ਗੁਰੂ ਸਾਹਿਬ ਆਪਣੇ ਵਿਚਾਰ-ਚਿੰਤਨ ਦੀ ਸਿਰਜਣਾ ਤਮਿਕ ਪ੍ਰਕ੍ਰਿਆ ਵਿਚ ਭਾਰਤੀ ਸੰਸਕ੍ਰਿਤੀ ਅਤੇ ਪਰੰਪਰਾਵਾਂ ਨੂੰ ਨਵੇਂ ਅਰਥ ਦੇ ਕੇ ਇਨ੍ਹਾਂ ਨੂੰ ਆਪਣੇ ਨਾਲ ਜੋੜੀ ਰੱਖਦੇ ਹਨ । ਉਹ ਜਿਸ ਸਮਾਜ ਦੇ ਸੰਕਲਪ ਲਈ ਇਹ ਸਿਰਜਨਾ ਕਰ ਰਹੇ ਹਨ, ਉਹ ਭਾਰਤੀ ਸੰਸਕ੍ਰਿਤੀ ਅਤੇ ਪਰੰਪਰਾਵਾਂ ਤੋਂ ਵਿਛੁਨਿਆ ਜਾਂ ਇਕ ਦਮ ਟੁੱਟਿਆ ਸਮਾਜ ਵੀ ਨਹੀਂ ਸੀ । ਉਨ੍ਹਾਂ ਦੇਵੀ-ਦੇਵਤਿਆਂ ਦੀ ਅਵਗਰ ਭਾਵਨਾ ਦਾ ਖੁਲ੍ਹ ਕੇ ਖੰਡਨ ਕੀਤਾ ਹੈ, ਪਰ ਉਨ੍ਹਾਂ ਦੇ ਗੁਣਾਂ ਲੱਛਣਾਂ ਨੇ ਜਿੱਥੋਂ ਵੀ ਪ੍ਰੇਰਨਾ ਮਿਲਦੀ ਹੋਏ ਉਸ ਤੋਂ ਮੁੱਖ ਨਹੀਂ ਮੋੜਿਆ। ਇਨ੍ਹਾਂ ਦੇ ਧਰਮ ਰਛਿਆ ਲਈ ਕੀਤੇ ਸੰਗਰਾਮਾਂ ਨੂੰ ਬੀਰ-ਭਾਨਾ ਦੀ ਪ੍ਰੇਰਨਾ ਲੈਕੇ ਕਰਨ ਵਾਲੇ ਮੰਨਿਆ ਹੈ । ਡਾ. ਗੋਲਕਚੰਦ ਨਾਰੰਗ ਵੀ ਆਪਣੀ ਲਿਖਤ ਵਿਚ ਇਸ ਸਿਧਾਂਤ ਨੂੰ ਮਾਨਤਾਂ ਦੇਂਦਾ ਹੈ ।[14]

ਇਸ ਦੇ ਨਾਲ ਹੀ ਇਥੇ ਇਕ ਹੋਰ ਵਿਰੋਧਾਭਾਸ ਵੀ ਸਪਸ਼ਟ ਕਰਨ ਵਾਲਾ ਹੈ ਕਿ ਗੁਰੂ ਸਾਹਿਬ ਅਕਾਲਪੁਰਖ ਨੂੰ ਕਿਧਰੇ ਅਕਾਲ, ਮਹਾਂਕਾਲ, ਸਰਬ-ਕਾਲ ਜਾਂ ਕਾਲ ਵੀ ਉਚਾਰਦੇ ਹਨ । ਉਨ੍ਹਾਂ ਦੇ ਹਰ ਵਿਰੋਧਾਭਾਸ ਵਿਚ ਇਕ ਘੁੰਡੀ ਹੁੰਦੀ ਹੈ, ਜਦ ਉਹ ਸਮਝ ਆ ਜਾਂਦਾ ਹੈ ਵਿਰੋਧ ਦਾ ਸਮਾਧਾਨ ਹੋ ਜਾਂਦਾ ਹੈ । ਉਹ ਅਕਾਲਪੁਰਖ ਅਕਾਲ ਹੈ ਕਿਉਂਕਿ ਉਹ ਕਾਲ ਤੋਂ ਉਪਰ ਹੈ, ਪਰ ਉਹ ਮਹਾਂਕਾਲ ਹੈ ਕਿਉਂਕਿ ਉਹ ਉਸ ਦੇ ਅੰਦਰ ਹੈ, ਅਤੇ ਉਹ ਸਰਬਕਾਲ ਹੈ ਕਿਉਂਕਿ ਉਹ ਸਭ ਕਾਸੇ ਦਾ ਅੰਤ ਕਰਨਹਾਰਾ ਹੈ ।

ਇਵੇਂ ਗੁਰੂ ਸਾਹਿਬ ਜੀ ਨੇ 'ਜੇਗ ਸੇਵੈ ਤੇ ਹੋ ਹੋਵੈ' (ਬਿਹਾਗੜਾ ਵਾਰ ੪, ਪੰਨਾ ੫੪੯) ਤੇ ਸਿਧਾਂਤ ਤੋਂ ਪ੍ਰੇਰਨਾ ਲੈਂਦਿਆਂ ਆਪਣੇ ਅਨੁਆਈਆਂ ਵਿਚ ਸੂਰਬੀਰਤਾ ਦਾ ਜਜਬਾ ਭਰਨ ਲਈ ਇਸਟਦੇਵ ਨੂੰ ਅਸਿ ਭਾਵ ਸਸਤ੍ਰ ਪਹਿਨਾਏ ਹਨ ਅਤੇ ਇਸ ਮਨੋਵਿਗਿਆਨਕ ਵਿਉਂਤ ਅਤੇ ਜੁਗਤਿ ਦੀ ਵਰਤੋਂ ਕਰਕੇ ਪ੍ਰਭੂ ਦੇ ਕਈ ਸ਼ਸਤ੍ਰਧਾਰੀ ਨਾਮ ਵਰਤੇ ਹਨ ਜਿਵੇਂ ਕਿ ਅਸਿਧੁਜ, ਅਸਿਕੇਤ, ਅਸਿਪਾਨ, ਖੜਗਧਾਰਾ ਅਤੇ ਨਾਲ ਹੀ ਸ਼ਸਤ੍ਰਾਂ ਭਾਵ ਕਿਰਪਾਨ, ਤਰਵਾਰ, ਤੀਰ, ਕਟਾਰੀ ਆਦਿ ਜੋ ਪ੍ਰਤੀਕ ਰੂਪ ਵਿਚ ਪ੍ਰਯੁਕਤ ਹੋਏ ਹਨ ।[੧੫]

ਇਥੇ ਇਕ ਅਕਾਲਪੁਰਖ ਦੇ ਵਿਸ਼ਵਾਸ ਨੂੰ ਦ੍ਰਿੜ੍ਹ ਕਰਾਉਣ ਲਈ ਦੇਵੀ ਦੇਵਤਿਆਂ ਦੀ ਪੂਜਾ, ਪੱਥਰਾਂ ਤੇ ਮਿੱਟੀ ਦੀਆਂ ਮੂਰਤੀਆਂ ਦੀ ਪੂਜਾ, ਕਰਮ-ਕਾਂਡਾਂ, ਤੇ ਅਡੰਬਰਾਂ ਅਤੇ ਸਿਸਰ ਪੁਜਾਰੀਆਂ ਦੀ ਪੂਜਾ-ਵਿਧੀਆਂ ਦੀ ਆੜ ਵਿਚ ਲੋਕਾਂ ਨੂੰ ਗੁਮਰਾਹ ਕਰਕੇ ਲੁੱਟ-ਖਸੁੱਟ ਦੀ ਭਾਵਨਾ ਦਾ ਨਿੱਝਕ ਹੋ ਕੇ ਖੰਡਨ ਕੀਤਾ ਗਿਆ ਹੈ ।

ਚਰਿਤ੍ਰ ੨੬੬ ਵਿਚ ਸੁਮਤਿ ਸੈਨ ਨ੍ਰਿਪਤੀ ਅਤੇ ਰਾਣੀ ਸਮਰਸਤੀ ਦੀ ਧੀ ਸ੍ਰੀ ਰਨਖੰਭਕਲਾ ਅਤੇ ਸਾਲਗ੍ਰਾਮ ਦੀ ਪੂਜਾ ਕਰਦੇ ਦਿਜ (ਪੰਡਤ) ਦੇ ਸ਼ਬਦ ਵਿਚ ਉਕਤ ਸਭ ਧਾਰਣਾਵਾਂ ਬੜੇ ਸਹਿਜ ਢੰਗ ਨਾਲ ਸਪਸ਼ਟ ਹੋਈਆਂ ਹਨ । ਕੁਅਰਿ ਦਿਜ ਨੂੰ ਸਾਲਗ੍ਰਾਮ ਪੂਜਦਿਆਂ ਵੇਖ ਕੇ ਪਾਹਨ (ਪੱਥਰ) ਪੂਜਾ ਉਤੇ ਕਿਵੇਂ ਚੋਟ ਲਾਉਂਦੀ ਹੈ :

''ਇਕ ਦਿਨ ਕੁਅਰਿ ਅਗਮਨੋ ਗਈ ।। ਦਿਜ ਕਹੁ ਸੀਸ ਝੁਕਾਵਤ ਭਈ ।।  
ਸਾਲਿਗ੍ਰਾਮ ਪੂਜਤ ਥਾ ਦਿਜਬਰ ।। ਭਾਂਤਿ ਭਾਂਤਿ ਤਿਹ ਸੀਸ ਨਯਾਇ ਕਰਿ ।।  
ਤਾਹਿ ਪਛਾਨਤ ਹੈ ਨਾ ਮਹਾਂਜੜ ਜਾਕੋ ਪ੍ਰਤਾਪ ਤਿਹੂੰ ਪੁਰ ਹਾਰੀ ।।  
ਪੂਜਤ ਹੈ ਪ੍ਰਭੁ ਕੈ ਤਿਹੱਕੋ ਜਿਨ ਕੇ ਪਰਸੇ ਪਰਲੋਕ ਪਰਾਹੀ ।।



ਪਾਪ ਕਰੋ ਪਰਮਾਰਥ ਕੈ ਜਿਹ ਪਾਪਨ ਤੇਂ ਅਤਿ ਪਾਪ ਡਰਾਹੀ ॥
ਪਾਇ ਪਰੋ ਪਰਮੇਸ੍ਵਰ ਕੇ ਪਸੁ ਪਾਹਨ ਮੈ ਪਰਮੇਸ੍ਵਰ ਨਾਹੀ ॥''

(ਪੰਨਾ ੧੨੦੦)

ਪ੍ਰਭੂ ਕੇਵਲ ਪੱਥਰਾਂ ਦੀਆਂ ਮੂਰਤੀਆਂ ਵਿਚ ਨਹੀਂ ਸਾਰੀ ਸ੍ਰਿਸ਼ਟੀ ਵਿਚ ਸਰਬ ਵਿਆਪਕ ਹੈ:

''ਜੀਵਨ ਮੈਂ ਜਲ ਮੈਂ ਥਲ ਮੈਂ ਸਭ ਰੂਪਕ ਮੈਂ ਸਭ ਭੂਪਨ ਮਾਹੀ ॥
ਸੂਰਜ ਮੈਂ ਸਸਿ ਮੈਂ ਨਭ ਮੈਂ ਜਹ ਹੇਰੋ ਤਹਾ ਚਿਤ ਲਾਇ ਤਹਾਹੀ ॥
ਪਾਵਕ ਮੈਂ ਅਰੁ ਪੌਨਹੂੰ ਮੈਂ ਪ੍ਰਿਥਵੀ ਤਲਮੈਂ ਸੁ ਕਹਾ ਨਹਿ ਜਾਹੀ ॥
ਬਯਾਪਕ ਹੈ ਸਭ ਹੀ ਕੇ ਬਿਖੈ ਕਛੁ ਪਾਹਨ ਮੈਂ ਪਰਮੇਸ੍ਵਰ ਨਾਹੀ ॥''

(ਪੰਨਾ ੧੨੦੧)

ਪੱਥਰ ਤੇ ਮਿੱਟੀ ਦੇ ਸ਼ਿਵ ਬਣਾ ਕੇ ਲਿੰਗ ਦੀ ਪੂਜਾ ਵਿਅਰਥ ਹੈ, ਨਿਬੇੜਾ ਕਰਮਾਂ ਉਪਰ ਹੈ:

''ਮਾਟੀ ਕੇ ਸਿਵ ਬਨਾਏ ਪੂਜਿਕੈ ਬਹਾਇ ਆਏ ਆਇਕੈ ਬਨਾਏ,
ਫੇਰਿ ਮਾਟੀ ਕੇ ਸੁਧਾਰਿਕੈ ॥
ਤਾਕੇ ਪਾਇ ਪਰਯੋ ਮਾਥੋ ਘਰੀ ਦ੍ਵੈ ਰਗਰਯੋ,
ਐਰੇ ਤਾਂ ਮੈ ਕਹਾ ਹੈ ਰੇ ਦੈ ਹੈ ਤੋਹਿਕੋ ਬਿਚਾਰਕੈ ॥
ਲਿੰਗ ਕੀ ਤੂ ਪੂਜਾਕਰੈ ਸਿੱਭੁ ਜਾਨਿ ਪਾਇ ਪਰੈ,
ਸੋਈ ਅੰਤ ਦੈ ਹੈ ਤੇਰੇ ਕਰ ਮੈ ਨਿਕਾਰਿ ਕੈ ॥'' (ਪੰਨਾ ੧੨੦੧)

ਜਿਨ੍ਹਾਂ ਮੂਰਤੀਆਂ ਨੂੰ ਰਾਮ, ਕ੍ਰਿਸ਼ਨ, ਸ਼ਿਵ, ਬ੍ਰਹਮਾ ਸਮਝਕੇ ਪੂਜਿਆ ਜਾਂਦਾ ਹੈ, ਉਹ ਦੇਵਤੇ ਤਾਂ ਆਪ ਵੀ ਕਾਲ ਦੀ ਮਾਰ ਤੋਂ ਨਹੀਂ ਬੱਚ ਸਕੇ, ਉਨ੍ਹਾਂ ਹੋਰਾਂ ਦੀ ਕੀ ਸਹਾਇਤਾ ਕਰਨੀ ਹੈ :

''ਰਾਮ ਕ੍ਰਿਸਨ ਏ ਜਿਨੈ ਬਖਾਨੈ ॥ ਸਿਵ ਬ੍ਰਹਮਾ ਏ ਜਾਹਿ ਪ੍ਰਮਾਨੈ ॥
ਤੇ ਸਭ ਹੀ ਸ੍ਰੀ ਕਾਲ ਸੰਘਾਰੇ ॥ ਕਾਲ ਪਾਇਕੈ ਬਹੁਰਿ ਸਵਾਰੇ ॥
ਕੇਤੇ ਰਾਮਚੰਦ ਅਰੁ ਕ੍ਰਿਸਨਾ ॥ ਕੇਤੇ ਚਤੁਰਾਨਨ ਸਿਵ ਬਿਸਨਾ ॥
ਚੰਦ ਸੂਰਜ ਏ ਕਵਨ ਬਿਚਾਰੇ ॥ ਪਾਨੀ ਭਰਤ ਕਾਲ ਕੇ ਦ੍ਵਾਰੇ ॥
ਕਾਲ ਪਾਇ ਸਭ ਹੀ ਏ ਭਏ ॥ ਕਾਲ ਪਾਇ ਕਾਲੋਂ ਹ੍ਵੈ ਗਏ ॥''

(ਪੰਨਾ ੧੨੦੯)

ਦੇਵਤੇ ਤੇ ਦੈਂਤ ਤਾਂ ਹਿੰਦੂਆਂ ਤੁਰਕਾਂ ਸਮਾਨ ਜੂਨਾਂ ਹਨ, ਇਸ਼ਟ ਦੇਵ ਤਾਂ ਕੇਵਲ ਮਹਾਂਕਾਲ ਹੈ ਜੋ ਪ੍ਰਤਿਪਾਲਣਾ ਕਰਨ ਵਾਲਾ ਤੇ ਸੰਘਾਰਣਹਾਰਾ ਹੈ ।

''ਜੈਸੇ ਜੂਨਿ ਇਕ ਦੈਂਤ ਬਖਾਨਿਸਤ ॥ ਤਯੋ ਇਕ ਜੂਨ ਦੇਵਤਾ ਜਾਨਿਸਤ ॥
ਜੈਸੇ ਹਿੰਦੂਆ ਕੋ ਤੁਰਕਾਨਾ ॥ ਸਭਹਿੰਨ ਸੀਸ ਕਾਲ ਜਰਵਾਨਾ ॥.........
ਦੇਵ ਦੈਂਤ ਜਿਨ ਦੋਊ ਸੰਘਾਰਾ ॥ ਵਹੈ ਪੁਰਖ ਪ੍ਰਤਿਪਾਲ ਹਮਾਰਾ ॥.......
ਦਿਜ ਹਮ ਮਹਾਂਕਾਲ ਕੋ ਮਾਨੈ ॥ ਪਾਹਨ ਮੈ ਮਨ ਕੋ ਨਹਿ ਆਨੈ ॥
ਪਾਹਨ ਕੋ ਪਾਹਨ ਕਰਿ ਜਾਨਤ ॥ ਤਾਂਤੇ ਬੁਰਾ ਲੋਗ ਏ ਮਾਨਤ ॥''

(ਪੰਨਾ ੧੨੦੦)



ਅਕਾਲਪੁਰਖ ਦੀ ਪੂਜਾ ਬਿਨਾ ਪੰਡਤਾਂ ਤੇ ਪੁਜਾਰੀਆਂ ਦੇ ਭਿੰਡ ਕਰਮ, ਮੰਤ੍ਰ, ਜੰਤ੍ਰ, ਤੰਤ੍ਰ ਅਤੇ ਹੋਰ ਭੇਖ ਸਭ ਲੋਕਾਂ ਨੂੰ ਮੂਰਖ ਬਣਾ ਕੇ ਧਾਨ ਹੜੱਪਣ ਦੇ ਕੁਕਰਮ ਸਾਧਨ ਹਨ, ਜਿਨ੍ਹਾਂ ਦੀ ਕੋਈ ਸਾਰਥਕਤਾ ਨਹੀਂ । ਇਹ ਸਭ ਵਿਹਲੜ ਤੇ ਦਲਿਦਰ ਵਿਚ ਰਚੀ ਪੁਜਾਰੀ ਸ਼੍ਰੇਣੀ ਜੋ ਲੋਕ ਵੱਸ ਮਿੱਠੀ ਬਣਕੇ ਲੋਕਾਂ ਦੀ ਦੌਲਤ ਅਤੇ ਪਤਿ ਲੁੱਟਦੀ ਹੈ, ਦੇ ਹੱਥਖੰਡੇ ਹਨ, ਵੇਖੋ :

''ਡਿੰਭ ਦਿਖਾ ਏ ਕਰੋ ਤਪਸਾ ਦਿਨ ਰੈਨਿ ਬਸੈ ਜਿਯਰਾ ਧਨ ਮਾਹੀ ।।
ਮੂਰਖ ਲੋਕ ਪ੍ਰਮਾਨ ਕਰੈ ਇਮ ਬਾਤਨ ਕੋ ਹਮ ਮਾਨਤ ਨਾਹੀ ।।.......
ਮੰਤ੍ਰ ਜੰਤ੍ਰ ਅਰੁ ਤੰਤ੍ਰ ਸਿਧਿ ਜੋ ਇਨ ਮੈ ਮਹਿ ਕਛੁ ਹੋਇ ।।
ਹਜਰਤਿ ਹ੍ਵੈ ਆਪਹਿ ਰਹਹਿ ਮਾਗਤ ਫਿਰਤ ਨਾ ਕੋਇ ।।'' (ਪੰਨਾ ੧੨੦੧-੨)

''ਬਡੇ ਹੀ ਪ੍ਰਪੰਚੀ ਪ੍ਰਪੰਚਨ ਕੋ ਲੀਏ ਫਿਰੈ,
ਦਿਨ ਹੀ ਮੈ ਲੋਗਨ ਕੋ ਲੂਟਤ ਬਜਾਰ ਹੈਂ ।।
ਹਾਥ ਤੇ ਨ ਕੌਡੀ ਦੇਤ ਕੌਡੀ ਕੌਡੀ ਮਾਂਗ ਲੇਤ,
ਪੁੱਤ੍ਰੀ ਕੈ ਕਹਤ ਤਾਸੋ੍ ਕਰੈ ਬਿਭਚਾਰ ਹੈਂ ।।
ਲੋਭਤਾ ਕੇ ਜਏ ਹੈਂ ਕਿ ਮਮਤਾ ਕੇ ਭਏ ਹੈਂ,
ਏ ਸੂਮਤਾ ਕੇ ਪੁੱਤ੍ਰ ਕੈਧੋ ਦਰਿਦ੍ਰਾਵਤਾਰ ਹੈਂ ।।'' (ਪੰਨਾ ੧੨੦੯)

ਇਨ੍ਹਾਂ ਪ੍ਰਪੰਚਾਂ ਉਤੇ ਤੀਖਣ ਵਿਅੰਗ ਉਦੋਂ ਉਤਪੰਨ ਹੁੰਦਾ ਹੈ ਜਦ ਕੁਅਰਿ ਸਾਲਿਗ੍ਰਾਮ ਦੀ ਮੂਰਤੀ ਜਿਸ ਨੂੰ ਪੰਡਤ ਪੂਜ ਰਿਹਾ ਹੁੰਦਾ ਹੈ, ਚੁੱਕ ਕੇ ਉਸ ਦੇ ਮੂੰਹ ਉਤੇ ਜੋਰ ਦੀ ਮਾਰਦਿਆਂ ਦੰਦ ਤੋੜ ਦਿੰਦੀ ਹੈ ਅਤੇ ਕੁਟਾਖਸ਼ਮਈ ਲਹਿਜੇ ਵਿਚ ਕਹਿੰਦੀ ਹੈ ਕਿ ਹੁਣ ਉਹ ਸਹਾਇਤਾ ਲਈ ਉਸ ਰੁਦ੍ਰ ਨੂੰ ਬੁਲਾਇ ਜਿਸਦੀ ਉਹ ਪੂਜਾ ਕਰ ਰਿਹਾ ਹੈ, ਵੇਖੋ :

''ਤਬੈ ਕੁਅਰਿ ਪ੍ਰਤਿਮਾ ਸਿਵ ਕੀ ਕਰ ਮੈਂ ਲਈ ।।
ਹਸਿ ਹਸਿ ਕਰਿ ਦਿਜ ਕੇ ਮੁਖ ਕਸਿ ਕਸਿ ਕੈ ਦਈ ।।
ਸਾਲਿਗ੍ਰਾਮ ਭੇ ਦਾਂਤਿ ਫੋਰਿ ਸਭ ਹੀ ਦੀਏ ।।
ਹੋ ਛੀਨਿ ਛਾਨਿ ਕਰਿ ਬਸਤ੍ਰ ਮਿਸ੍ਰ ਕੇ ਸਭ ਲੀਏ ।।
ਕਹੋ ਮਿੱਸ੍ਰ ਅਬ ਰੁੱਦ੍ਰ ਤਿਹਾਰੋ ਕਹੱ ਗਯੋ ।।
ਜਿਹੱ ਸੇਵਤ ਥੋ ਸਦਾ ਦਾਂਤ ਛੈ ਤਿਨ ਕਿਯੋ ।।
ਜਿਹੱ ਲਿੰਗਹਿ ਕੌ ਜਪਤੇ ਕਾਲ ਬਤਾਇਯੋ ।।
ਹੋ ਅੰਤ ਕਾਲ ਸੁ ਤੁਮਰੇ ਮੁਖ ਮਹਿ ਆਇਯੋ ।। (ਪੰਨਾ ੧੨੦੯)

ਤਤਕਾਲੀਨ ਕਾਲ ਵਿਚ ਭਾਰਤੀ ਜਨ-ਮਾਨਸ ਅੰਦਰ ਧਾਰਮਿਕ ਅਤੇ ਸਾਂਸਕ੍ਰਿਤਕ ਕਰਮ ਕਾਂਡਾਂ ਦੀਆਂ ਜੜ੍ਹਾਂ ਇਤਨੀਆਂ ਡੂੰਘੀਆਂ ਧਸੀਆਂ ਹੋਈਆਂ ਹਨ ਕਿ ਲੋਕਾਂ ਵਿਚ ਇਕ ਈਸ਼ਵਰ ਵਿਸ਼ਵਾਸ ਦੀ ਥਾਂ ਵਿਸਨੂੰ, ਸ਼ਿਵ, ਰਾਮ, ਕ੍ਰਿਸ਼ਨ ਅਤੇ ਦੇਵੀ ਪੂਜਾ ਦੇ ਵਖਰੇਵੇਂ ਪਨਪੇ ਹੋਏ ਸਨ ਜੋ ਅੱਜ ਵਰਤਮਾਨ ਹਾਲਤ ਵਿਚ ਵੀ ਸਪਸ਼ਟ ਦਿਖਾਈ ਦੇ ਰਹੇ ਹਨ ।

ਚਰਿਤ੍ਰ ੧੩੦ ਵਿਚ ਸਿਵ ਭਗਤ ਸੁਮਤਿ ਕੁਅਰਿ ਰਾਣੀ ਆਪਣੇ ਵਿਸ਼ਨੂੰ ਭਗਤ ਪਤੀ ਜੀ ਨੂੰ ਮੰਜੀ ਤੋਂ ਹੇਠਾਂ ਪਟਕਾ ਕੇ ਸ਼ਿਵ ਦੀ ਸ਼ਕਤੀ ਦਾ ਪ੍ਰਦਰਸ਼ਨ ਕਰਕੇ ਉਸ ਨੂੰ ਵਿਸ਼ਨੂੰ ਦੀ ਥਾਂ ਸ਼ਿਵ ਪੂਜਾ ਵੱਲ ਪ੍ਰੇਰਿਤ ਕਰਦੀ ਹੈ । ਚਰਿਤ੍ਰ ੧੬੫ ਵਿਚ ਹਿੰਗਦਾਜ ਤੇ ਦਿਜਬਰ



ਸਿੰਘ ਤੇ ਭਿਸ਼ਤਕਲਾ ਜਗਮਾਤ ਦੇ ਪੁਜਾਰੀ ਹਨ । ਗੈਬੀ ਆਵਾਜ਼ ਸੁਣ ਕੇ ਰਾਣੀ ਪਤੀ ਦੇ ਬਚਾ ਲਈ ਅੰਧ-ਵਿਸ਼ਵਾਸ ਵਿਚ ਗੁੱਸੀ ਆਪਣੇ ਸੱਤ ਪੁੱਤਰਾਂ ਦੀ ਬਲੀ ਦੇ ਦਿੰਦੀ ਹੈ । ਚਰਿਤ੍ਰ ੧੯੪ ਵਿਚ ਸ਼ਿਵ ਪੂਜਾ ਦੇ ਵਰਦਾਨ ਉਤੇ ਵਿਅੰਗ ਕਰਦਿਆਂ ਦੱਸਿਆ ਗਿਆ ਹੈ ਕਿ ਅਨੰਦਾਵਤੀ ਦੇ ਅਨੰਦਸੈਨ ਦੀ ਪਤਨੀ ਅਨਦਾਵਤੀ ਇਕ ਹੋਰ ਪੁਰਖ ਉਤੇ ਰੀਝ ਕੇ ਉਸ ਨੂੰ ਰਿੱਖੀ ਰੂਪ ਧਾਰਨ ਕਰ ਉਸਨੂੰ ਸ਼ਿਵ ਵਲੋਂ ਮਿਲਿਆ ਵਰਦਾਨ ਦੱਸ ਕੇ ਆਪਣੇ ਪਾਸ ਰੱਖ ਕੇ ਉਸਦੀ ਪਤੀ ਪਾਸੋਂ ਵੀ ਸੇਵਾ ਕਰਵਾਉਂਦੀ ਹੈ :

"ਤਬ ਨ੍ਰਿਪ ਤਾਹਿ ਸਹੀ ਮੁਨਿ ਮਾਨਾ ।। ਭੇਦ ਅਭੇਦ ਨ ਮੂੜ ਪਛਾਨਾ ।।
ਨਿਜੁ ਰਾਨੀ ਤਨ ਤਾਹਿ ਸੁਵਾਯੋ ।। ਮੂਰਖ ਅਪਨੋ ਮੂੰਡ ਮੁੰਡਾਯੋ ।।
ਨਿਜ ਕਰੁ ਮੂਰਖ ਸੇਜ ਬਿਛਾਵੈ ।। ਤਾਹਿ ਤ੍ਰਿਯ ਕੇ ਸਾਥ ਸੁਾਵੈ ।।
ਅਧਿਕ ਜਤੀ ਤਾਕਹੱ ਪਹਚਾਨੈ ।। ਭੇਦ ਅਭੇਦ ਨ ਮੂਰਖ ਜਾਨੈ ।।" (ਪੰਨਾ ੧੨੪੨)

ਚਰਿਤ੍ਰ ੩੭੩ ਵਿਚ ਭਵਾਨੀ ਦੀ ਉਪਾਸ਼ਕ ਦੌਲਤਾਬਾਦ ਦੀ ਆਫਤਾਬਦੇਇ ਨਾਰੀ ਭਵਾਨੀ ਦੇ ਦਰਸ਼ਨ ਹੋਣ ਦੀ ਕਰਾਮਾਤ ਵੇਖਣ ਦਾ ਦਾਅਵਾ ਕਰਕੇ ਲੋਕਾਂ ਪਾਸੋਂ ਆਪਣੀ ਪੂਜਾ ਕਰਵਾਉਂਦੀ ਹੈ । ਇਥੇ ਅਜੇਹੀ ਕਰਾਮਾਤ ਦੇ ਢੌਂਗ ਉਤੇ ਟਕੋਰ ਕਰਦਿਆਂ ਸਮਝਾਇਆ ਹੈ ਕਿ ਅਸਲੀ ਕਰਾਮਾਤ ਤਾਂ ਕੇਵਲ ਤਲਵਾਰ, ਰਾਜ, ਸ਼ਕਤੀ, ਧਨ ਅਤੇ ਕਾਲ ਵਿਚ ਹੈ ਬਾਕੀ ਦੀਆਂ ਕਰਾਮਾਤਾਂ ਦੇ ਦਾਅਵੇ ਸਭ ਭੇਖ ਹਨ :

"ਕਰਾਮਾਤਿ ਇਕ ਅਸ ਮੈ ਪ੍ਰਥਮ ਪਛਾਨਿਯੈ ।।
ਜਾਕੌ ਤੇਜੁ ਅਰੁ ਤ੍ਰਾਸ ਜਗਤ ਮੈ ਮਾਨਿਯੈ ।।
ਜੀਤ ਹਾਰ ਅਰੁ ਮ੍ਰਿਤੁ ਧਾਰ ਜਾਕੀ ਬਸਤ ।।
ਹੋ ਮੇਰੇ ਮਨ ਪਰਮੇਸੁਰ ਤਾਹੀ ਕੌ ਕਹਤ ।।
ਦੁਤਿਯਾ ਕਾਲ ਮੈ ਕਰਾਮਾਤਿ ਪਹਿਚਾਨਿਯਤ ।।
ਜਿਨ ਕੇ ਚੌਦਹ ਲੋਕ ਚਕ੍ਰ ਕਰ ਮਾਨਿਯਤ ।।
ਕਾਲ ਪਾਇ ਜਗ ਹੋਤ ਕਾਲ ਮਿਟ ਜਾਵਈ ।।
ਹੋ ਯਾਤੇਂ ਮੁਰ ਮਨ ਤਾਹਿ ਗੁਰੂ ਠਹਰਾਵਈ ।।
ਕਰਾਮਾਤ ਰਾਜਾ ਰਸਨਾਗ੍ਰਜ ਜਾਨਿਯਤ ।।
ਭਲੋ ਬੁਰੋ ਜਾਤੇਂ ਜਗ ਹੋਤ ਪਛਾਨਿਯਤ ।।
ਕਰਾਮਾਤਿ ਚੌਥੀ ਧਨ ਭੀਤਰ ਜਾਨਿਯੈ ।।
ਹੋ ਹੋਤ ਰੰਕ ਤੇ ਰਾਵ ਧਰੇਂ ਤਿਹੱ ਮਾਨਿਯੈ ।।" (ਪੰਨਾ ੧੩੨੮)

ਅਜਿਹੇ ਅੰਧ ਵਿਸ਼ਵਾਸੀ ਕਰਮ-ਕਾਂਡ ਹਿੰਦੂਆਂ ਵਿਚ ਹੀ ਨਹੀਂ, ਮੁਸਲਮਾਨਾਂ ਵਿਚ ਵੀ ਪ੍ਰਚਲਿਤ ਸਨ । ਚਰਿਤ੍ਰ ੩੨੮ ਵਿਚ ਥੰਭ ਕ੍ਰਿਨ ਨ੍ਰਿਪ ਦੀ ਪਤਨੀ ਆਪਣੇ ਘਰ ਆਉਂਦੇ ਇੱਕ ਸ਼ੇਰ ਵਰਗੇ ਕੁੱਤੇ ਦੀ ਬੜੀ ਸੇਵਾ ਕਰਦੀ ਹੈ । ਉਸਦਾ ਪਤੀ ਇਸ ਗੱਲੋਂ ਖਿਝ ਕੇ ਪੱਥਰਾਂ ਨਾਲ ਉਸ ਦੇ ਕੁੱਤੇ ਨੂੰ ਮਾਰ ਦਿੱਤਾ ਹੈ । ਉਹ ਨਾਰ ਜੋ ਕੁੱਤੇ ਨੂੰ ਕੁਤਬਸ਼ਾਹ ਕਹਿ ਕੇ ਪੁਚਕਾਰਦੀ ਸੀ, ਉਸ ਕੁੱਤੇ ਨੂੰ ਦਫਨਾ ਕੇ ਕਬਰ ਬਣਵਾ ਦਿੰਦੀ ਹੈ, ਜਿਸਦੀ ਕਬਰ ਉਤੇ ਅੰਧ-ਵਿਸ਼ਵਾਸ਼ੀ ਲੋਕ ਸੀਰਨੀਆਂ ਸੁੱਖ ਕੇ ਮੰਨਤਾ ਮੰਨਦੇ ਹਨ ਅਤੇ ਕਾਜ਼ੀ ਸ਼ੇਖ ਸਫਾਈ ਕਰਦੇ



ਹਨ, ਵੇਖੋ :

''ਕੁਤਬ ਸ਼ਾਹ (ਕੁੱਤੇ ਦਾ ਨਾਂ) ਰਾਖਾ ਤਿਹੱ ਨਾਮਾ ।। ਤਾਂਹੀ ਖਦਿ ਭੂਅ ਗਾਡਯੋ ਬਾਮਾ ।।
ਤਾ ਕੀ ਗੋਰ ਬਨਾਈ ਐਸੀ ।। ਕਿਸੀ ਪੀਰ ਕੀ ਹੋਇ ਨ ਜੈਸੀ ।।
ਇਕ ਦਿਨ ਆਪੁ ਤਹਾਂ ਤ੍ਰਿਯ ਗਈ ।। ਸਿਰਨੀ ਕਛੂ ਚੜਾਵਤ ਭਈ ।।
ਮੰਨਤਿ ਮੋਰਿ ਕਹੀ ਬਰ ਆਈ ।। ਸੁਪਨਾ ਦਿਯੋ ਮੀਰ ਸੁਖਦਾਈ ।।'' (ਪੰਨਾ ੧੨੮੪)

ਧਾਰਮਿਕ ਅੰਧ ਵਿਸ਼ਵਾਸ਼ ਦੀ ਆੜ ਵਿਚ ਪੰਡਤ, ਜੋਗੀ। ਸੰਨਿਆਸੀ ਪੀਰ, ਕਾਜ਼ੀ ਮੌਲਾਣੇ ਅਨੈਤਿਕ ਕੁਕਰਮ ਕਰਦੇ ਦੁਰਾਚਾਰੀ ਤੇ ਕਾਮ-ਗ੍ਰਸਤ ਬ੍ਰਿਤੀਆਂ ਵਿਚ ਲਿਪਤ ਸਨ। ਚਰਿਤ੍ਰ ੩੪ ਵਿਚ ਚਾਂਦਪੁਰ ਗਾਂਵ ਦਾ ਪੰਡਤ ਦੀਨ ਦਯਾਲ ਵਿਲਾਸੀ ਬ੍ਰਿਤੀਆਂ ਵਿਚ ਗ੍ਰਸਿਆ, ਪੂਜਾ ਅਰਚਾ ਕਰਨ ਆਈਆਂ ਇਸਤ੍ਰੀਆਂ ਨੂੰ ਫਿਸਲਾ ਕੇ ਕਾਮ ਕੇਲ ਦੇ ਕੁਕਰਮ ਕਰਦਾ ਹੈ । ਚਰਿਤ੍ਰ ੩੪ ਵਿਚ ਸਿਰੰਦ ਦਾ ਸੁਰਗ ਨਾਥ ਜੋਗੀ ਛਲ ਕਰਕੇ ਇਕ ਸੇਵਕ ਦੀ ਬੀਵੀ ਨੂੰ ਫਸਾ ਕੇ ਨਿਤ ਭੋਗਦਾ ਹੈ ਅਤੇ ਉਹ ਨਾਰ ਕਾਮ ਅੰਧੀ ਹੋ ਕੇ ਪਤੀ ਨੂੰ ਧੋਖਾ ਦੇਈ ਰੱਖਦੀ ਹੈ । ਚਰਿਤ੍ਰ ੪੫ ਵਿਚ ਜਮਨਾਬਾਦ ਦੇ ਨੈਨੋ ਜਾਟ ਦੀ ਤ੍ਰਿਯਾ ਰਾਜਮਤੀ ਇਕ ਜੋਗੀ ਦੀ ਚੁੰਗਲ ਵਿਚ ਫੱਸ ਕੇ ਭੋਗ ਕਮਾਂਉਂਦੀ ਪਤੀ ਨੂੰ ਛਲੀ ਰੱਖਦੀ ਹੈ । ਚਰਿਤ੍ਰ ੧੪੩ ਵਿਚ ਉਤਰ ਦੇਸ ਦੇ ਰਾਜ ਬ੍ਰਿਤਮ ਦੀ ਰਾਣੀ ਰਾਜਮਤੀ ਇਕ ਜੋਗੀ ਜੋਗੇਸ਼ਬਰ ਦੇ ਛਲਵੇ ਵਿਚ ਆ ਕੇ ਉਸ ਨਾਲ ਕਾਮ ਕੀੜਾ ਕਰਦੀ ਪਤੀ ਨੂੰ ਛਲੀ ਰਖਦੀ ਹੈ । ਚਰਿਤ੍ਰ ੨੫੭ ਵਿਚ ਨੀਲ ਕੇਤ ਰਾਜਾ ਅਤੇ ਮੰਜ੍ਰਿ ਬਚਿਤ ਦੀ ਲੜਕੀ ਅਲਿਗੁੰਜਮਤੀ ਸ੍ਰੀਮਤਿ ਤਿਲਕ ਯੁਵਕ ਉਤੇ ਮੋਹਿਤ ਹੋ ਕੇ ਉਸ ਨੂੰ ਜੋਗੀ ਦਾ ਭੇਖ ਕਰਵਾ ਮਾਨਣ ਲਈ ਆਪਣੇ ਪਾਸ ਰੱਖ ਲੈਂਦੀ ਹੈ । ਚਰਿਤ੍ਰ ੨੭੧ ਵਿਚ ਸਮਰਸੈਨ ਸਰਦਾਰ ਦੀ ਰਾਣੀ ਬਿਲਾਸ ਦੇਇ ਇਕ ਛੈਲੇ ਸੰਨਿਆਸੀ ਦੇ ਅੜਿਕੇ ਵਿਚ ਫਸਕੇ ਉਸ ਨਾਲ ਕਾਮ-ਭੋਗ ਕਰਦੀ ਹੈ । ਉਹ ਚਤੁਰ ਸੰਨੀਆਸੀ ਜੰਗਲ ਵਿਚੋਂ ਇੱਕ ਮਰੇ ਹੋਏ ਪੁਰਸ਼ ਦੇ ਅੰਗ ਨੂੰ ਲਿਆ ਕੇ ਰਾਣੀ ਨੂੰ ਇਹ ਜਾਹਿਰ ਕਰਨ ਲਈ ਕਹਿੰਦਾ ਹੈ ਕਿ ਉਸ ਨੇ ਆਪਣਾ ਪੁਰਸ਼ ਅੰਗ ਕਟ ਦਿੱਤਾ ਹੈ ਭਾਵ ਉਹ ਅਤੇ ਰਾਣੀ ਇਸ ਆੜਾ ਵਿਚ ਬੇ-ਖਟਕ ਹੋ ਕੇ ਮੌਜ ਮੇਲਾ ਕਰ ਸੱਕਣ । ਚਰਿਤ੍ਰ ੨੭੬ ਵਿਚ ਸ਼ੁਕ੍ਰਾਵਤੀ ਨਗਰ ਦੇ ਸ਼ੰਕਰਸੈਨ ਤੇ ਉਸਦੀ ਨਾਰੀ ਸ਼ੰਕਰ ਦੇਇ ਦੀ ਧੀ ਰੁਦ੍ਰਮਤੀ ਛਬੀਲਦਾਸ ਖਤਰੀ ਉਤੇ ਮੋਹਿਤ ਹੋ ਉਸਦੀ ਨਾੜੀ ਸਾਫ ਕਰਾ ਬੈਰਾਗੀ ਭੇਖ ਪਵਾ ਕੇ ਰੰਗ ਰਲੀਆਂ ਮਾਨਣ ਲਈ ਉਸ ਦੀ ਪੁਜਾਰਨ ਬਣ ਜਾਂਦੀ ਹੈ । ਚਰਿਤ੍ਰ ੨੮੦ ਵਿਚ ਬਿਸ਼ਨ ਚੰਦ੍ਰ ਨ੍ਰਿਪਤ ਦੀ ਰਾਣੀ ਜੁਗਰਾਜ ਮੰਜਰੀ ਜੋਗੀ ਸੁਕ੍ਰਿਤ ਨਾਥ ਦੇ ਛਲ ਵਿਚ ਫਸੀ ਉਸ ਉਤੇ ਰੀਝਕੇ ਪਤੀ ਨੂੰ ਮਾਰਕੇ ਰਾਜ ਉਸਨੂੰ ਦਵਾ ਦਿੰਦੀ ਹੈ । ਚਰਿਤ੍ਰ ੩੧੨ ਵਿਚ ਰਾਜਾ ਜਗ ਸੈਨ ਤੇ ਰਾਣੀ ਸੰਨਯਾਸਮਤੀ ਕੇ ਪੁੱਤਰ ਉਪਰ ਇਕ ਜਾਟਨੀ ਮੋਹਿਤ ਹੋ ਜੋਗਿਯਨ ਬਣ ਕੇ ਉਸ ਨੂੰ ਜੋਗ ਸਿਖਿਆ ਦੇਣ ਦੇ ਬਹਾਨੇ ਜੰਗਲ ਵਿਚ ਲੈ ਜਾ ਕੇ ਉਸਨੂੰ ਕਤਲ ਕਰਨ ਦੀ ਧਮਕੀ ਦੇਕੇ ਆਪਣੇ ਨਾਲ ਭੋਗ ਬਿਲਾਸ ਲਈ ਮਜਬੂਰ ਕਰਦੀ ਹੈ । ਚਰਿਤ੍ਰ ੨੧੬ ਵਿਚ ਦੱਸਿਆ ਹੈ ਕਿ ਕਾਮ ਦੇ ਛਲਾਵੇਂ ਵਿਚ ਜੋਗੀ ਮਰਦੇ ਵੀ ਕਿਵੇਂ ਸਨ ? ਚੇਟਕ ਨਾਥ ਜੋਗੀ ਆਪਣੇ ਭੇਖਾ ਦੁਆਰਾ ਸਭ ਨੂੰ ਸਤਾਉਂਦਾ ਹੈ । ਉਸ ਤੋਂ ਛੁਟਕਾਰੇ ਲਈ ਕਟਾਛਿ ਕੁਅਰਿ ਰਾਣੀ ਆਪਣੇ ਪਤੀ ਦੇ ਕਹੇ ਉਤੇ ਜੋਗੀ ਨੂੰ ਆਪਣੇ ਪ੍ਰਤਿ ਕਾਮ-ਵਸ਼ਨਾ ਵਿਚ ਉਕਸਾ ਕੇ ਵਰੁਨ ਦੇ ਬਹਾਨੇ ਅਗਨੀ ਉਤੇ ਪਏ



ਤੇਲ ਦੇ ਕੜਾਹੇ ਦੁਆਲੇ ਸਤ ਫੇਰੇ ਲੈਂਦਿਆਂ ਉਸਨੂੰ ਜ਼ਬਰਦਸਤੀ ਕੜਾਹੇ ਵਿਚ ਸੁੱਟ ਕੇ ਭੁੰਨ ਦਿੰਦੀ ਹੈ, ਵੇਖੋ :

''ਭਰ ਭਰਾਇ ਠਾਢਾ ਉਚ ਭਯੋ ।। ਰਾਨੀਯਹਿ ਸੰਗ ਅਪੁਨੇ ਲਯੋ ।।
ਗਹਿ ਬਹਿਯਾ ਮਨ ਮੈ ਹਰਖਾਯੋ ।। ਭੇਦ ਅਭੇਦ ਕਛੂ ਨਹਿ ਪਾਯੋ ।।
ਬਡੋ ਕਰਾਤ ਬਿਲੋਕਤ ਭਯੋ ।। ਸਾਤ ਭਾਂਵਰਿਨ ਤਾਂ ਪਰ ਲਯੋ ।।
ਰਾਨੀ ਪਕਰਿ ਤਾਂਹਿ ਤਹ ਡਾਰਯੋ ।। ਜੀਵਤ ਹੁਤੋ ਭੂੰਜਿ ਕਰਿ ਮਾਰਯੋ ।।''
(ਪੰਨਾ ੧੧੨੪)

ਇਨ੍ਹਾਂ ਪਾਪ ਕਰਮਾਂ ਵਿਚ ਲਈ ਪੀਰ, ਮੌਲਾਣੇ, ਤੇ ਕਾਜ਼ੀ ਵੀ ਮਲੱਵਸ'ਸਨ ।

ਚਰਿਤ੍ਰ ੧੩੫ ਵਿਚ ਫਿਰੰਗ ਦੀ ਦੁਹਿਤਾ ਨੂੰ ਜਹਾਨਾਬਾਦ ਦਾ ਅਬੁਦੁਲ ਮੋਲਾਣਾ ਜਿੰਨ-ਭੂਤ ਬੁਲਾਉਣ ਦਾ ਛਲ ਕਰਕੇ ਉਸ ਨਾਲ ਭੋਗ ਕਰਮ ਕਰਦਾ ਹੈ । ਚਰਿਤ੍ਰ ੨੧੯ ਵਿਚ ਮੁਲਤਾਨ ਦਾ ਪੀਰ ਸ਼ਰਫ ਦੀਨ ਆਪਣੇ ਇਕ ਸੇਵਕ ਦੀ ਪੁੱਤਰੀ ਚਪਲਾਂਗਮਤੀ ਨੂੰ ਫਿਸਲਾ ਕੇ ਆਪਣੇ ਘਰ ਵਿਚ ਰੱਖ ਲੈਂਦਾ ਹੈ ਅਤੇ ਉਸਦੀ ਪਤਨੀ ਤੰਗ ਆ ਕੇ ਬਦਲੇ ਵਜੋਂ ਕਿਸੇ ਹੋਰ ਨਾਲ ਰਮਣ ਲੱਗ ਪੈਂਦੀ ਹੈ । ਚਰਿਤ੍ਰ ੯੯ ਵਿਚ ਪੋਠੋਹਾਰ ਦੀ ਰੁਦ੍ਰਲ ਨਾਰੀ ਪਾਸੋਂ ਖੁਦਈਆਣੇ (ਮੌਲਾਣੇ) ਛੱਲ ਕਰਕੇ ਪੈਸੇ ਮੁੱਛਦੇ ਹਨ ਚਰਿਤ੍ਰ ੩੪੫ ਵਿਚ ਗੁਜਰਾਤ ਦੇ ਰਾਜਾ ਅਮਰ ਸਿੰਘ ਦੀ ਰਾਣੀ ਅਗਨਾ ਦੇਇ ਆਪਣੇ ਪਤੀ ਦੇ ਪੀਰ ਉਤੇ ਮੋਹਿਤ ਹੋਕੇ ਉਸਦੇ ਹੋਰ ਮੁਰੀਦਾਂ ਨੂੰ ਹਲਵੇ ਵਿਚ ਭੰਗ ਖੁਆ ਬੇਸੁੱਧ ਕਰਕੇ ਉਸ ਨੂੰ ਮਾਨਣ ਦਾ ਛਲ ਕਰ ਲੈਂਦੀ ਹੈ।

ਤੀਰਥਾਂ ਅਤੇ ਪੂਜਾ ਸਥੱਲਾਂ ਉਤੇ ਪਾਪਾਚਾਰ ਤੇ ਕਾਮ-ਵਿਲਾਸਤਾ ਦਾ ਬੋਲ-ਬਾਲਾ ਸੀ । ਧਰਮ ਦੇ ਪੜਦੇ ਦੀ ਆੜ ਵਿਚ ਅਨੇਕ ਅਨੈਤਿਕ ਵਿਲਾਸੀ ਕੁਕਰਮ ਹੁੰਦੇ ਸਨ । ਮੰਦਿਰ ਤੇ ਸ਼ਿਵਾਲੇ ਪੂਜਾ ਦੇ ਬਹਾਨੇ ਪ੍ਰੇਮੀ ਪ੍ਰੇਮਕਾਵਾਂ ਦੇ ਮਿਲਣ ਕੇਂਦਰ ਬਣੇ ਹੋਏ ਸਨ ।

ਚਰਿਤ੍ਰ ੨੧੩ ਵਿਚ ਬੁੰਦੇਲ ਖੰਡ ਦੇ ਰਾਜਾ ਰੁਦ੍ਰਕੇਤ ਤੇ ਰਾਣੀ ਨ੍ਰਿਤਮਤੀ ਦੀ ਧੀ ਮ੍ਰਿਗ ਨੇਤ੍ਰ ਸਰੂਪ ਛਤ੍ਰ ਇੰਦ੍ਰਕੇਤ ਉਤੇ ਮੋਹਿਤ ਹੋਈ ਉਸ ਨੂੰ ਸ਼ਿਵ ਦੇ ਮੰਦਿਰ ਵਿਚ ਬੁਲਾ ਕੇ ਉਸ ਨਾਲ ਕੁਕਰਮ ਕਰਦੀ ਹੈ ਅਤੇ ਛਲ ਨਾਲ ਪਿਤਾ ਨੂੰ ਆਪਣਾ ਪ੍ਰੇਮੀ ਸ਼ਿਵ ਦਾ ਮਿਲਿਆ ਵਰਦਾਨ ਦੱਸ ਕੇ ਸ਼ਾਦੀ ਲਈ ਰਜ਼ਾਮੰਦ ਕਰ ਲੈਂਦੀ ਹੈ, ਵੇਖੋ :

''ਸਿਵ ਮੰਦਰਿ ਮੈਂ ਜਾਇ ਭੋਗ ਤਾਸੋ ਕਰੈ ।।
ਮਹਾਂ ਰੁੱਦ੍ਰ ਕੀ ਕਾਨਿ ਨ ਕਛੂ ਚਿਤ ਮੈਂ ਧਰੈ ।।
ਜਯੋ ਜੁਰਿਕੈ ਖਾਟ ਸੁ ਘੰਟ ਬਜਾਵਹੀਂ ।।
ਹੋ ਪੂਰਿ ਤਵਨ ਧੁਨਿ ਰਹੈ ਨ ਜੜ੍ਹ ਕਛੂ ਪਾਵਹੀ ।।..........
ਇਹ ਚਰਿੱਤ੍ਰ ਤਹੱ ਚੰਚਲਾ ਬਯਾਹ ਜਾਰ ਸੈ ਕੀਨ ।।
ਪਿਤੁ ਹੂੰ ਲੈ ਤਾਕੋ ਦਈ ਸਕਯੋ ਨ ਛਲ ਜੜ ਚੀਨ ।।''(ਪੰਨਾ ੧੧੨੦)

ਚਰਿਤ੍ਰ ੨੧੪ ਵਿਚ ਚਾਂਦਾ ਦੇ ਰਾਜਾ ਬਿਸ਼ਨਕੇਤ ਤੇ ਰਾਣੀ ਬੰਦੇਲਮਤੀ ਦੀ ਧੀ ਗੁਲਜਾਰਮਤੀ ਆਪਣੇ ਪ੍ਰਦੰਮ ਪ੍ਰੇਮੀ ਨਾਲ ਰਲ ਕੇ ਪਿਤਾ ਦਾ ਧਨ ਚੋਰੀ ਕਰਕੇ ਦੱਖਣ ਦੇਸ਼ ਤੀਰਥਾਂ ਦੀ ਯਾਤਰਾ ਦਾ ਪੱਜ ਬਣਾ ਕੇ ਘਰੋਂ ਨਿਕਲ ਜਾਂਦੀ ਹੈ, ਪਰ ਪੈਸਾ ਖਤਮ ਹੋਣ ਤੇ ਘਰ ਵਾਪਿਸ ਪਰਤ ਪਿਤਾ ਪਾਸੋਂ ਮੁਆਫੀ ਮੰਗਣ ਦਾ ਛਲ ਕਰ ਲੈਂਦੀ ਹੈ ਵੇਖੋ :



''ਪਿਤੁ ਕੋ ਲੇਤ ਇਹੈ ਖਜਾਨਾ ਭਈ ॥ ਚਾਂਦਾ ਛੋਰਿ ਦੱਛਿਨਹਿ ਗਈ ॥
ਲੇਖਤ ਇਹੈ ਭਵਨ ਮੈਂ ਭਈ ॥ ਹੋ ਤੀਰਥ ਨੈਬੇ ਕੋ ਗਈ ॥......
ਭੋਗ ਪ੍ਰਥਮ ਕਰਿ ਜਾਰ ਤਜਿ ਤਹੀ ਪਹੂੰਚੀ ਆਇ ॥
ਭੇਦ ਮੂੜ ਨ੍ਰਿਪ ਨ ਲਹਯੋ ਲਈ ਗਰੇ ਸੋ ਲਾਇ ॥'' (ਪੰਨਾ ੧੧੨੨)

ਚਰਿਤ੍ਰ ੮੮ ਵਿਚ ਗੋਖਾਨਗਰ ਦੇ ਰਾਜਾ ਦੀ ਰਾਣੀ ਕੁੰਜਾਪ੍ਰਤਾ ਦੇਵੀ ਦੇ ਮੰਦਿਰ ਵਿਚ ਪੂਜਾ ਲਈ ਗਈ ਉਥੇ ਇਕ ਯਾਤਰੀ ਉਤੇ ਮੋਹਿਤ ਹੋ ਕੇ ਉਸ ਨਾਲ ਰਤਿ ਮਾਣਦੀ ਹੈ ਅਤੇ ਅਗਲੇ ਦਿਨ ਵੀ ਪਤੀ ਨਾਲ ਪੂਜਾ ਦਾ ਛਲ ਕਰਕੇ ਯਾਰ ਨਾਲ ਰਮਣ ਚਲੀ ਜਾਂਦੀ ਹੈ ।

ਸਤਿ ਧਰਮ ਦਾ ਆਦਰਸ਼ ਬੜਾ ਕਠਿਨ ਹੈ, ਇਸ ਉਤੇ ਵਿਚਰਨ ਲਈ ਸਿਰ ਤਲੀ ਉਤੇ ਰਖੱਣਾ ਪੈਂਦਾ ਹੈ । ਇਹੋ ਧਰਮ-ਯੁੱਧ ਹੈ ਅਤੇ ਇਹੋ ਸੱਚੀ ਅਮਲੀ ਭਗਤੀ ਹੈ । ਇਸ ਮਾਰਗ ਉਤੇ ਵਿਚਰਣ ਲਈ ਸੰਜਮ, ਨਿਯਮ, ਨਿਰਭੈਤਾ, ਕੁਰਬਾਨੀ ਲਈ ਕਾਇਰਤਾ ਤਿਆਗ ਕੇ ਜੁੱਧ ਪ੍ਰਵਿਰਤ ਹੋਣਾ ਜ਼ਰੂਰੀ ਹੈ, ਬਹੁਤੇ ਚਰਿਤ੍ਰਾਂ ਵਿਚ ਇਹ ਸਿਧਾਂਤ ਪੂਰੀ ਤਰ੍ਹਾਂ ਦ੍ਰਿੜ ਕਰਾਇਆ ਗਿਆ ਹੈ ਅਤੇ ਇਨ੍ਹਾਂ ਵਿਚ ਜਿਥੇ ਵੀ ਲੜਾਈ ਦੀ ਘਟਨਾ ਵਾਪਰੀ ਹੈ, ਉਸ ਨੂੰ ਬੜੇ ਉਤਸ਼ਾਹ ਨਾਲ ਉਲੀਕਿਆ ਗਿਆ ਹੈ ।

ਚਰਿਤ੍ਰ ੯੧ ਵਿਚ ਮਾਧਵਾਨਲ ਅਤੇ ਬਿਕ੍ਰਮ ਦੇ ਯੁੱਧ ਵਿਚ ਦੋਹਾਂ ਪਾਸੇ ਦੇ ਬੀਰ ਕਿਤਨੀ ਵੀਰਤਾ ਨਾਲ ਜੂਝਦੇ ਹਨ, ਵੇਖੋ :

''ਬਜੀ ਦੁਦੰਭੀ ਦੀਹ ਦਰਬਾਰ ਭਾਰੇ ॥ ਜਬੇ ਦੂਤ ਕਟੂ ਬੈਨ ਐਸੇ ਉਚਾਰੇ ॥
ਹਠਯੋ ਬੀਰ ਹਾਠੌ ਕਹਯੋ ਜੁੱਧ ਮੰਡੋ ॥ ਕਹਾ ਬਿੱਕ੍ਰਮਾ ਕਾਲ ਕੋ ਖੰਡ ਖੰਡੋ ॥
ਚੜਯੋ ਲੈ ਅਨੀ ਕੋ ਬਲੀ ਬੀਰ ਭਾਰੇ ॥ ਖੰਡੇਲੇ ਬਘੇਲੇ ਧੰਧੇਰੇ ਪਵਾਰੇ ॥
ਗਰਵਾਰ ਚੋਹਾਨ ਗਹਲੌਤ ਦੋਰੇ ॥ ਮਹਾਂ ਜੰਗ ਜੋਧਾ ਜਿਤੇ ਨਾਹਿ ਐਰੈ ॥''
(ਪੰਨਾ ੯੨੮)

ਚਰਿਤ੍ਰ ੯੬ ਵਿਚ ਮਾਰਗ ਜੋਹੜੇ ਦੇ ਬੈਰਮ ਖਾਂ ਪਠਾਣ ਦੀ ਨਾਰ ਗੌਹਰਾ ਦੁਸ਼ਮਨਾਂ ਦੇ ਹਮਲੇ ਤੋਂ ਪਤੀ ਦੇ ਘਬਰਾ ਕੇ ਭਜਣ ਉਤੇ ਇਹ ਮਿਹਣਾ ਮਾਰਦੀ ਹੈ :

''ਤੋਰ ਪਿਤਾ ਐਸੋ ਤੁਤੋ ਜਾਕੋ ਜਗ ਮੈ ਨਾਮ ॥
ਤੂੰ ਕਾਤਰ ਐਸੇ ਭਯੋ ਛਾਡਿ ਚਲਯੋ ਸੰਗ੍ਰਾਮ ॥''

ਉਹ ਪਤੀ ਦੀ ਕਾਇਰਤਾਂ ਨੂੰ ਵੰਗਾਰਦੀ ਹੋਈ ਮਰਦਾਵਾਂ ਵੇਸ ਕਰਕੇ ਆਪ ਯੁੱਧ ਵਿਚ ਕੁੱਦ ਜਾਂਦੀ ਹੈ, ਵੇਖੋ :

''ਸਸਤ੍ਰ ਬਾਂਧਿ ਨਰ ਭੇਖ ਬਨਾਯੋ ॥ ਪਹਿਰਿ ਕਵਚ ਦੁਦੰਭੀ ਬਜਾਯੋ ॥........
ਛੋਰਿ ਨਿਸਾਸਨ ਕੇ ਫਰਰੇ ਭਟ ਢੋਲ ਢਮਾਕਨ ਦੈ ਕਰਿ ਢੂਕੇ ॥
ਢਾਲਨ ਕੋ ਗਹਿਕੈ ਕਰ ਭੀਤਰਿ ਮਾਰਿ ਢਸੋ ਦਿਸਿ ਕੂਕੈ ॥..........
ਲੋਹ ਲੁਹਾਰ ਗੜੈ ਜਨੁ ਜਾਰਿ ਉਠੈ ਇਕ ਬਾਰਿ ਤ੍ਰਿਨਾਰਿ ਭਭੂਕੇ ॥''
(ਪੰਨਾ ੯੩੪)

ਚਰਿਤ੍ਰ ੧੦੨ ਵਿਚ ਅਵਧ ਦਾ ਰਾਜਾ ਦਸਰਥ ਇੰਦ੍ਰ ਦੇਵਤਾ ਦੇ ਕਹਿਣ ਉਤੇ ਦੈਂਤਾਂ ਨੂੰ ਸਿੰਘਾਰਨ ਲਈ ਜਦ ਯੁੱਧ ਵਾਸਤੇ ਰਵਾਨਾ ਹੁੰਦਾ ਹੈ ਤਾਂ ਕੈਕਈ ਵੀ ਉਸ ਨਾਲ ਜਾਂਦੀ



ਹੈ । ਉਸ ਘੋਰ ਯੁੱਧ ਦਾ ਦ੍ਰਿਸ਼ ਵੇਖੋ :

''ਬਧੇ ਗੋਲ ਗਾੜੇ ਚਲਯੋ ਬ੍ਰਜ ਧਾਰੀ ।। ਬਜੈਂ ਦੇਵ ਦਾਨਵ ਜਹਾਂ ਹੀ ਹੰਕਾਰੀ ।।
ਗਜੈਂ ਕੋਟਿ ਜੋਧਾ ਮਾਹਾ ਕੋਪ ਕੈਕੇ ।। ਪਰੇ ਆਨਿਕੈ ਬਾਢ ਵਾਰੀਨ ਲੈਕੈ ।।........
ਹਟੇ ਨ ਹਠੀਲੇ ਹਠੇ ਐਠਿਯਾਰੇ ।। ਮੰਡੇ ਕੋਪ ਕੈ ਕੈ ਮਹਾਂਬੀਰ ਭਾਰੇ ।।
ਚਹੂੰ ਓਰ ਬਦਿਤ੍ਰ ਆਨੇਕ ਬਾਜੈਂ ।। ਉਠਯੋ ਰਾਗ ਮਾਰੂ ਮਹਾ ਸੂਰ ਗਾਜੈਂ ।।''

(ਪੰਨਾ ੯੯੭)

ਚਰਿਤ੍ਰ ੧੨੨ ਵਿਚ ਕਹਲੂਰ ਦੇ ਰਾਜਾ ਅਭੈ ਸਾਂਡ ਦੀ ਰਾਣੀ ਜੰਗ ਵਿਚ ਪਤੀ ਦੀ ਮੌਤ ਬਾਅਦ ਆਪਣੇ ਧਰਮ ਦੀ ਰਖਿਆ ਲਈ ਜੂਝ ਕੇ ਜਾਨ ਕੁਰਬਾਨ ਕਰ ਦਿੰਦੀ ਹੈ :

''ਜੂਝਿ ਮਰੀ ਪਿਯ ਪੀਰ ਤ੍ਰਿਯ ਤਨਿਕ ਨ ਮੋਰਯੋ ਅੰਗ ।।'' (ਪੰਨਾ ੯੮੭)

ਚਰਿਤ੍ਰ ੧੨੬ ਵਿਚ ਦੇਸ ਤਪੀਸਾ ਦੀ ਗੜ੍ਹੀ ਉਤੇ ਅਬਦੁਲ ਨੱਬੀ ਦੇ ਹੱਲੇ ਵਿਚ ਰਾਵ ਦੀ ਪਤਨੀ ਆਪਣੇ ਪਤੀ ਅਤੇ ਪੁੱਤਰ ਦੇ ਜੰਗ ਵਿਚ ਸ਼ਹੀਦ ਹੋਣ ਉਤੇ ਦੁਸ਼ਮਨ ਨਾਲ ਛਲ ਕਰਕੇ ਦੋਹਾਂ ਨੂੰ ਅਗਨੀ ਭੇਟ ਕਰਨ ਦੀ ਮੁਹਲਤ ਲੈ ਲੈਂਦੀ ਹੈ :

''ਮੁਗਲ ਸੇਖ ਸੈਯਦ ਤਹੱ ਆਏ ।। ਤਾ ਤ੍ਰਿਯ ਕੋ ਯੋ ਬਚਨ ਸੁਨਾਏ ।।
ਅਬ ਤੂੰ ਇਸਤ੍ਰੀ ਹੋਹਿ ਹਮਾਰੀ ।। ਨਿਕਟਿ ਲਾਗਿ ਇਹ ਭਾਂਤਿ ਉਚਾਰੀ ।।
ਸੁਤ ਬਾਲਕ ਭਗਤਾ ਮਰਯੋ ਇਨਕੋ ਪ੍ਰਥਮ ਜਰਾਇ ।।
ਬਹੁਰਿ ਤਿਹਾਰੇ ਧਾਮ ਮੈਂ ਆਜੁ ਬਸੈਂਗੀ ਜਾਇ ।।'' (ਪੰਨਾ ੯੯੧)

ਪਰ ਉਹ ਪਤੀ ਅਤੇ ਪੁੱਤਰ ਦਾ ਦਾਹ ਸੰਸਕਾਰ ਬਾਅਦ ਦੁਸ਼ਮਨ ਨੂੰ ਆਪਾ ਅਰਪਨ ਕਰਨ ਦੀ ਥਾਂ ਟਾਕਰਾ ਕਰਦਿਆਂ ਜਾਨ ਕੁਰਬਾਨ ਕਰ ਦਿੰਦੀ ਹੈ । ਚਰਿਤ੍ਰ ੧੪੭ ਵਿਚ ਖੈਰੀਬੋਲ ਚਨਿ ਜਿਸਨੂੰ ਸਮੀ ਵੀ ਕਹਿੰਦੇ ਹਨ, ਆਪਣੇ ਪਤੀ ਫਤਹ ਖਾਨ ਨੂੰ ਸੈਨ ਖਾਂ ਦੇ ਹੱਲੇ ਵਿਚ ਇਤਨੀ ਬੀਰਤਾ ਨਾਲ ਜੂਝ ਕੇ ਬਚਾਉਂਦੀ ਹੈ ਕਿ ਦੁਸ਼ਮਨ ਵੀ ਉਸਦੀ ਬੀਰਤਾ ਦੀ ਤਰੀਫ ਕਰਨੋਂ ਨਹੀਂ ਰਹਿ ਸਕਦਾ ।

''ਤਬ ਸੰਮੀ ਸੈਹਥੀ ਸੰਭਾਰੀ ।। ਮਹਾਂ ਸਤ੍ਰ ਕੇ ਉਰ ਮੈਂ ਮਾਰੀ ।।
ਬਰਛਾ ਭਏ ਪਰੋਇ ਉਤਾਰਯੋ ।। ਸਭਨ ਦਿਖਾਇ ਭੂਮ ਪਰ ਮਾਰਯੋ ।।
ਬੰਗੁ ਨਿਹਾਰ ਤ੍ਰਿਯਾ ਪਹਿਚਾਨੀ ।। ਧੰਨਯ ਧੰਨਯ ਸੈਦਖਾਂ ਬਖਾਨੀ ।।''

(ਪੰਨਾ ੧੦੩੧)

ਚਰਿਤ੍ਰ ੧੬੩ ਵਿਚ ਗ੍ਰਾਰਿਏ ਦੇ ਨ੍ਰਿਪ ਭਦ੍ਰਸੈਨ ਦੀ ਰਾਣੀ ਬਿਜੈ ਕੁਅਰਿ ਸ਼ਿਕਾਰ ਖੇਡਨ ਗਏ ਪਤੀ ਦੀ ਵਿਰੋਧੀ ਹੱਥੋਂ ਕੀਤੀ ਹਤਿਆਂ ਦੇ ਬਦਲੇ ਲਈ ਦੁਸ਼ਮਨਾਂ ਨੂੰ ਆਪਣੀ ਧੀ ਦੇਣ ਦਾ ਛਲ ਕਰਕੇ ਵਾਰੋ ਵਾਰੀ ਬੁਲਵਾ ਕੇ ਜੀ ਜੀਂਦਿਆ ਹੀ ਗੜ੍ਹੇ ਖੁਦਵਾ ਕੇ ਦਬਵਾ ਦਿੰਦੀ ਹੈ ਅਤੇ ਰਾਜ ਤਿਲਕ ਪੁੱਤਰ ਨੂੰ ਦੁਆ ਦਿੰਦੀ ਹੈ । ਚਰਿਤ੍ਰ ੧੨੮ ਵਿਚ ਮਾਰਵਾੜ ਦੇ ਉਗ੍ਰਦਤ ਅਤੇ ਇੰਦ੍ਰਦੇਵ ਦਾ ਯੁੱਧ ਵਿਚ ਉਗ੍ਰਦਤ ਜ਼ਖਮੀ ਹੋਣ ਉਤੇ ਉਸਦੀ ਰਾਣੀ ਮਾਨਵਈ ਜੰਗ ਵਿਚ ਸ਼ਾਮਿਲ ਹੋ ਕੇ ਇੰਦ੍ਰਦੇਵ ਨੂੰ ਮਾਰਕੇ ਯੁੱਧ ਜਿਤ ਲੈਂਦੀ ਹੈ, ਵੇਖੋ :

''ਮਾਨਵਤੀ ਜਿਹ ਓਟ ਸਿਧਾਰੇ ।। ਇਕ ਤੀਰ ਇਕ ਸ੍ਵਾਰ ਸੰਘਾਰੇ ।।
ਪਖਰੇ ਨੇਤੇ ਪਦਮ ਬਿਦਾਰੇ ।। ਕੋਟਕਿ ਕਰੀ ਖੇਤ ਮੈਂ ਮਾਰੇ ।।.........



ਭਾਂਤਿ ਭਾਂਤਿ ਸਭ ਸੁਭਟ ਸੰਘਾਰੇ ।। ਜਿਯਤ ਬਚੇ ਰਨ ਤਯਾਗ ਪਧਾਰੇ ।।
ਇੰਦ੍ਰ ਦੱਤ ਕੋ ਪ੍ਰਿਥਮ ਸੰਘਾਰਯੋ ।। ਉੱਗ੍ਰ ਦੱਤ ਕੌ ਬਹੁਰਿ ਨਿਹਾਰਯੋ ।।
ਉੱਗ੍ਰ ਦੱਤ ਕੋ ਜੀਤਿ ਰਨ ਜਿਯਤ ਬਿਲੋਕਯੋ ਜਾਇ ।।
ਅਤਿ ਰਾਨੀ ਹਰਖਤਿ ਭਈ ਰਾਜਾ ਲਿਯੋ ਉਠਾਇ ।।'' (ਪੰਨਾ ੧੦੩੧)

ਚਰਿਤ੍ਰ ੧੫੧ ਵਿਚ ਰਾਜੌਰੀ ਦਾ ਰਾਜਾ ਕੁਪਤਿ ਸਿੰਘ ਅਤੇ ਉਸਦੀ ਰਾਣੀ ਗੁਮਾਨਮਤੀ ਦੋਵੇਂ ਮਿਲ ਕੇ ਵੈਰੀ ਨਾਲ ਟਾਕਰਾ ਕਰਦਿਆਂ ਯੁੱਧ ਜਿਤ ਲੈਂਦੇ ਹਨ :

''ਜਬ ਨ੍ਰਿਪ ਕੋ ਰਨ ਬਨਿ ਕਹੂੰ ਆਵੈ ।। ਤ੍ਰਿਯ ਆਗੇ ਹ੍ਵੈ ਖੜਗ ਬਜਾਵੈ ।।.......
ਚਪਪਟ ਸੁਭਟ ਬਿਕਟਿ ਕਟਿ ਕਟਿ ਕੈ ਭੂ ਪਰੈਂ ।।
ਖੰਡਿ ਖੰਡਿ ਅਖੰਡਿਯਨ ਪਹਿ ਖੱਗਨ ਮਰੈ ।।'' (ਪੰਨਾ ੧੦੩੧)

ਚਰਿਤ੍ਰ ੨੫ ਵਿਚ ਦੱਖਣ ਦੇ ਸ਼ਿਵਾਜੀ ਦਾ ਪੁੱਤਰ ਸੰਭਾ ਬੀਰ ਔਰੰਗਜ਼ੇਬ ਨਾਲ ਯੁੱਧ ਵਿਚ ਘਿਰਿਆ ਆਪਣੇ ਦਰਬਾਰ ਦੇ ਇੱਕ ਬ੍ਰਾਹਮਣ ਦੀ ਕੰਨਿਆ ਉਤੇ ਮੋਹਿਤ ਹੋ ਕੇ ਉਸਨੂੰ ਜ਼ਬਰਦਸਤੀ ਵਰਨਾ ਚਾਹੁੰਦਾ ਹੈ :

''ਜਬ ਸੰਭਾ ਤਿਹੱ ਰੂਪ ਨਿਹਾਰਯੋ ।। ਇਹੈ ਅਪਨੇ ਚਿਤ ਬਿਚਾਹਯੋ ।।
ਯਾਕੋ ਭਲੀਭਾਂਤਿ ਗਤਿ ਤੋਰੋ ।। ਬ੍ਰਾਹਮਨੀ ਹਮ ਨਾ ਕਛੁ ਛੋਰੋ ।।

ਉਹ ਬ੍ਰਾਹਮਣ ਕੰਨਿਆ ਇਵੇਂ ਸਤਿ ਧਰਮ ਖੀਨ ਹੋਣ ਦੇ ਸੰਕਟ ਵਿਚ ਫਸੀ ਸਮਝ ਲੈਂਦੀ ਹੈ :

''ਤੁਰਨਿ ਕੁਅਰਿ ਮਨ ਮੈਂ ਯੌ ਕਹੀ ।। ਹਮਰੀ ਬਾਤ ਧਰਮ ਕੀ ਰਹੀ ।।
ਹਾਂ ਭਾਖੌ ਤੌ ਧਰਮ ਗਵਾਊਂ ।। ਨਾਹਿ ਕਰੇ ਬਾਂਧੀ ਘਰ ਜਾਊਂ ।।''(ਪੰਨਾ ੧੧੨੨)

ਉਹ ਕੰਨਿਆ ਸਤਿ ਧਰਮ ਦੀ ਰਾਖੀ ਲਈ ਮਨ ਪੱਕਾ ਕਰਕੇ ਸੰਭਾ ਨੂੰ ਸ਼ਿਵ ਮੰਦਿਰ ਵਿਚ ਬੁਲਵਾ ਕੇ ਉਸ ਨੂੰ ਮਰਵਾ ਦਿੰਦੀ ਹੈ । ਚਰਿਤ੍ਰ ੨੯੬ ਵਿਚ ਮੁੱਗਲ ਦਿਲੀਸ ਸ਼ਮਸਦੀਨ ਸਿੰਗਲਾ ਦੀਪ ਦੀ ਸੁੰਦਰ ਰਾਜਕੁਮਾਰੀ ਪਦਮਿਨੀ ਨੂੰ ਪਾਉਣ ਲਈ ਹਮਲਾ ਕਰਨਾ ਚਾਹੁੰਦਾ ਹੈ । ਕੋਈ ਦਰਬਾਰੀ ਉਸਨੂੰ ਕਹਿੰਦਾ ਹੈ ਕਿ ਇਤਨੀ ਜੰਗ ਨਾਲੋਂ ਉਹ ਆਪਣੇ ਵਜ਼ੀਰ ਸਿੱਧਪਾਲ ਦੀ ਰੂਪਵਾਨ ਕੰਨਿਆ ਸਕੁਚਮਤੀ ਨੂੰ ਹੀ ਆਪਣੇ ਹਰਮ ਵਿਚ ਪਾ ਲਵੇ । ਸ਼ਮਸਦੀਨ ਇਹ ਸੁਣ ਸਿੱਧਪਾਲ ਉਤੇ ਹਮਲਾ ਕਰਕੇ ਜਬਰਨ ਉਸਦੀ ਕੰਨਿਆ ਨੂੰ ਹਰਨਾ ਚਾਹੁੰਦਾ ਹੈ । ਸਭ ਧਰਮ ਵਿਚ ਪੱਕੀ ਉਹ ਕੰਨਿਆ ਮੁੱਗਲ ਦਿਲੀਸ ਦੇ ਰਹਮ ਵਿਚ ਜਾਣ ਦੀ ਥਾਂ ਆਪਣੇ ਪਿਤਾ ਨੂੰ ਖਤਰੀ ਧਰਮ ਦਾ ਵਾਸਤਾ ਪਾ ਕੇ ਟਾਕਰੇ ਲਈ ਪ੍ਰੇਰਿਤ ਕਰਦੀ ਹੈ । ਸਿੱਧਪਾਲ ਵੀ ਖਤਰੀਆਂ ਤੇ ਰਾਜਪੂਤਾਂ ਦੇ ਆਪਣੀਆਂ ਕੰਨਿਆਵਾਂ ਦੇ ਡੋਲੇ ਮੁੱਗਲਾਂ ਨੂੰ ਦੇਣ ਦੀ ਪ੍ਰਥਾ ਉਤੇ ਰੋਸ ਪ੍ਰਗਟ ਕਰਦਾ ਹੈ ਅਤੇ ਸੋਚਦਾ ਹੈ ਕਿ ਖੱਤਰੀ ਧਰਮ ਇਸ ਪਾਪ ਦੀ ਇਜਾਜ਼ਤ ਨਹੀਂ ਦਿੰਦਾ, ਵੇਖੋ :

''ਹਜ਼ਰਤਿ ਸਕਲ ਪਠਾਨ ਬੁਲਾਏ ।। ਸਿੱਧਪਾਲ ਕੈ ਧਾਮ ਪਠਾਏ ।।
ਕੈ ਅਪਨੀ ਦੁਹਿਤਾ ਮੁਹਿ ਦੀਜੈ ।। ਨਾਤਰ ਮੀਚ ਮੁੰਡ ਪਰ ਲੀਜੈ ।।
ਸਿੱਧਪਾਲ ਐਸੋ ਜਬ ਸੁਨਾ ।। ਅਧਿਕ ਦੁਖਿਤ ਹ੍ਵੈ ਮਸਤਕ ਧੁਨਾ ।।
ਦੈਵ ਕਵਨ ਗਤਿ ਕਰੀ ਹਮਾਰੀ ।। ਗ੍ਰਿਹਿ ਅਸਿ ਉਪਜੀ ਸੁਤਾ ਦੁਖਾਰੀ ।।



ਜੌ ਨਹ ਦੇਤ ਤੁ ਬਿਗਰਤ ਕਾਜਾ ।। ਜਾਤ ਦਇ ਛੱਤ੍ਰਿਨ ਕੀ ਲਾਜਾ ।।
ਮੁਗਲ ਪਠਾਨ ਤੁਰਕ ਘਰ ਮਾਹੀ ।। ਅਬ ਲਗਿ ਗੀ ਛੱਤ੍ਰਾਨੀ ਨਾਹੀ ।।
ਛੱਤ੍ਰਿਨ ਕੇ ਅਬ ਲਗੇ ਨ ਭਈ ।। ਦੁਹਿਤਾ ਕਾਢਿ ਤੁਰਕ ਕਹੱ ਦਈ ।।
ਰਾਜਪੂਤਨ ਕੇਹੇ ਤਿਹੱ ਆਈ ।। ਖੋਤ੍ਰੀ ਧਾਮ ਮਲੇਛ ਪਠਾਈ ।।......
ਜੇ ਨਰ ਤੁਰਕਹਿ ਦੇਤ ਦੁਲਾਰੀ ।। ਧ੍ਰਿਗ ਧ੍ਰਿਗ ਜਗ ਤਿਹੱ ਕਰਤ ਉਚਾਰੀ ।।
ਲੋਕ ਪ੍ਰਲੋਕ ਤਾਹਿ ਕੇ ਜੈਹੈ ।। ਛੱਤ੍ਰੀ ਸੁਤਾ ਤੁਰਕ ਕਹੱ ਦੈਹੈ ।।
ਕਛ ਰਜਪੂਤਨ ਲਾਜ ਗਵਾਈ ।। ਰਾਨੀ ਤੇ ਬੇਗਮਾ ਕਹਾਈ ।।'' (ਪੰਨਾ ੧੨੪੬)

ਸਕੁਚਮਤੀ ਆਪਣੇ ਸਹੀ ਧਰਮ ਦੀ ਰਾਖੀ ਲਈ ਪਿਤਾ ਨੂੰ ਕਹਿੰਦੀ ਹੈ ਕਿ ਖੱਤਰੀ ਧਰਮ ਦੀ ਪਾਲਣਾ ਲਈ ਡੱਟ ਕੇ ਯੁੱਧ ਕਰਨਾ ਬਣਦਾ ਹੈ । ਇਜ਼ਤ ਗਵਾਉਣ ਨਾਲੋਂ ਤਾਂ ਮਰਨਾ ਚੰਗਾ ਹੈ ਤੇ ਹੁਣ ਕਿਸੇ ਖਤਰਾਣੀ ਦਾ ਡੋਲਾ ਤੁਰਕਾਂ ਦੇ ਘਰ ਨਹੀਂ ਜਾਣਾ ਚਾਹੀਦਾ, ਵੇਖੋ :

''ਅਬ ਮੈਂ ਧਰੈ ਇਹੈ ਨਿਜੁ ਬੁੱਧਾ ।। ਮੰਡੋ ਬੀਰ ਖੇਤ ਮਹਿ ਕ੍ਰੁੱਧਾ ।।........
ਤਾਤ ਤਨਿਕ ਚਿੰਤਾ ਨਹਿ ਕਰੀਐ ।। ਸਨਮੁਖ ਪਾਤਿਸਾਹ ਸੋ ਲਰੀਐ ।।.......
ਦੁਹਿਤਾ ਇਹੈ ਤਿਤਹਿ ਸਮੁਝਾਵੈ ।। ਛੱਤ੍ਰੀ ਜਨਮੁ ਫੇਰਿ ਨਹਿ ਆਵੈ ।।
ਅਬ ਲੌ ਐਸੀ ਬਾਤ ਨ ਭਈ ।। ਤੁਰਕਨ ਕੇ ਛਤ੍ਰਾਨੀ ਗਈ ।।'' (ਪੰਨਾ ੧੨੪੭)

ਇਸ ਉਤੇਜਨ ਵਿਚ ਸਿੱਧਪਾ ਇਤਨੀ ਬੀਰਤਾ ਨਾਲ ਯੁੱਧ ਦਾ ਮੁਕਾਬਲਾ ਕਰਦਾ ਹੈ ਕਿ ਸ਼ਮਸਦੀਨ ਇਸ ਯੁੱਧ ਵਿਚ ਮਾਰਿਆ ਜਾਂਦਾ ਹੈ, ਵੇਖੋ :

''ਜਬੈ ਸਿੱਧ ਪਾਲੇ ਸਭੈ ਖਾਨ ਮਾਰੇ ।। ਲਏ ਛੀਨ ਕੈ ਤਾਜ ਬਾਜੀ ਨਗਾਰੇ ।।
ਹੁਤੇ ਦੂਰਿ ਬਾਸੀ ਤਿਤੇ ਖਾਨ ਆਏ ।। ਘਿਰੇ ਸੇ ਸਿੱਧ ਪਾਲੈ ਕਰੀ ਮੱਤ ਨਯਾਏ ।।
ਕਿਤੇ ਖੱਗ ਲੈ ਖਿੰਗ ਖੱਤ੍ਰੀ ਉਮੰਗੈ ।। ਮਹਾਂ ਜੰਗ ਜੋਧਾ ਜਗ ਜੋਰ ਜੰਗੈ ।।
ਚਲੇ ਭਾਜਿ ਕੈ ਨਾ ਹਥਯਾਰੈ ਸੰਭਾਰਯੋ ।। ਲਖੈ ਸਮਸਦੀਨ ਨੈ ਪਰਯੋ ਭੂੰਮਿ ਮਾਰਯੋ ।।''
(ਪੰਨਾ ੧੨੫੧)

ਇਨ੍ਹਾਂ ਚਰਿਤ੍ਰਾਂ ਵਿਚ ਅਸੀਂ ਵੇਖਿਆ ਹੈ ਕਿ ਧਰਮ ਮਾਰਗ ਉਤੇ ਵਿਚਰਦਿਆਂ ਪਾਪਾਂ ਅਤੇ ਜ਼ੁਲਮਾਂ ਦੇ ਨਿਵਾਰਣ ਲਈ ਦੇਵ ਦੈਂਤਾ ਨਾਲ ਅਤੇ ਖੱਤਰੀ ਮੁੱਗਲਾਂ ਨਾਲ ਸੰਘਰਸ਼ ਕਰਦੇ ਰਹੇ ਹਨ । ਭਾਰਤੀ ਨਾਰੀਆਂ ਵੀ ਆਪਣੇ ਸਤਿਧਰਮ, ਅੱਣਖ ਤੇ ਇਜ਼ਤ ਦੀ ਕਾਇਮੀ ਲਈ ਜਾਨਾਂ ਹੂਲ ਕੇ ਅਹੂਤੀ ਦਿੰਦੀਆਂ ਰਹੀਆਂ ਹਨ । ਰਾਜਪੂਤਾਂ ਵਲੋਂ ਮੁੱਗਲਾਂ ਤੁਰਕਾਂ ਨੂੰ ਧੀਆਂ ਭੈਣਾਂ ਦੇ ਡੋਲੇ ਦੇਣ ਦੀ ਪ੍ਰਥਾ ਉਤੇ ਅਫਸੋਸ ਪ੍ਰਗਟ ਕੀਤਾ ਗਿਆ ਹੈ । ਅਧਰਮੀ ਅਤੇ ਅਣਖ ਵਿਹੂਣੇ ਕਾਰਜ ਨਿਲੱਜਤਾ ਅਤੇ ਇਨਸਾਨੀਅਤ ਦੇ ਮਾਪਦੰਡਾਂ ਤੋਂ ਗਿਰੇ ਹੋਏ ਹਨ । ਇਹ ਚਰਿਤ੍ਰ ਧਰਮ ਲਈ ਧੀਰ ਭਾਵਨਾ ਉਜਾਗਰ ਕਰਨ ਦੀ ਇਕ ਪ੍ਰਭਾਵੀ ਜੁਗਤਿ ਹਨ ।

ਧਰਮ ਅਰਥ ਪ੍ਰਾਪਤੀ ਦਾ ਵੀ ਇਕ ਸਾਧਨ ਹੈ । ਅਰਥ ਵੀ ਧਰਮ ਜਿਤਨਾ ਹੀ ਮੱਹਤਵਪੂਰਣ ਹੈ ਕਿਉਂਕਿ ਮਨੁੱਖ ਦੀਆਂ ਸਾਰੀਆਂ ਕਿਰਿਆਵਾਂ ਅਰਥ-ਮੂਲਕ ਹਨ । ਧਰਮ ਦੀ ਕਮਾਈ ਵਾਂਗ ਅਰਥ ਦੀ ਕਮਾਈ ਵੀ ਜ਼ਰੂਰੀ ਹੈ । ਮਨ ਕਰਮਾਂ ਦੁਆਰਾ ਕਮਾਇਆ ਧਨ ਸੁੱਖ ਦਿੰਦਾ ਹੈ, ਅਸ਼ੁੱਧ ਅਰਥ ਦੀ ਕਮਾਈ ਕਾਰਨ ਪਾਪ, ਕਲੇਸ਼ ਅਤੇ ਅਸ਼ਾਂਤੀ ਵੱਧਦੀ ਹੈ। ਸ਼ੁੱਧ ਅਰਥ ਹੀ ਮਨੁੱਖ ਦੇ ਜੀਵਨ ਆਦਰਸ਼ ਦੀ ਪ੍ਰਾਪਤੀ ਲਈ ਸਹਾਈ ਹੁੰਦਾ ਹੈ । ਅਰਥ ਦੇ ਧਰਮ ਆਦਰਸ਼ ਨੂੰ ਭੁੱਲ ਕੇ ਲੋਕੀ ਭੱਟਕਦੇ ਰਹਿੰਦੇ ਹਨ ।



ਚਰਿਤ੍ਰ ੨੫ ਵਿਚ ਕੈਲਾਖਰ ਦੇ ਬ੍ਰਿਧ ਰਾਜਾ ਦੀ ਕੋਈ ਸੰਤਾਨ ਨਹੀਂ, ਉਸ ਦੀ ਰਾਣੀ ਪ੍ਰੇਮ ਕੁਅਰਿ ਰਾਜ ਦੀ ਲਾਲਸਾ ਵਿਚ ਇਕ ਗਰਭਵਤੀ ਇਸਤ੍ਰੀ ਨੂੰ ਆਪਣੇ ਪਾਸ ਰੱਖਕੇ ਉਸ ਦਾ ਪੁੱਤਰ ਹੋਣ ਉਤੇ ਉਸ ਨੂੰ ਆਪਣਾ ਪੁੱਤਰ ਜ਼ਾਹਿਰ ਕਰਨ ਦਾ ਮਨ ਬਣਾ ਕੇ ਰਾਜ ਸੰਭਾਲ ਲੈਂਦੀ ਹੈ । ਚਰਿਤ੍ਰ ੬੨ ਵਿਚ ਮਹਾਂ ਸਿੰਘ ਜੋ ਤਸਕਰਾਂ ਪਾਸੋਂ ਲੁੱਟ ਕਰਾ ਕੇ ਲੁੱਟ ਦਾ ਮਾਲ ਸੰਭਾਲਦਾ ਹੈ, ਉਹ ਇਸ ਲੁੱਟ ਦੇ ਧਨ ਦੇ ਬਟਵਾਰੇ ਦੇ ਝਗੜੇ ਵਿਚ ਆਪਣੇ ਇਕ ਸਾਥੀ ਤਸਕਰ ਹੱਥੋਂ ਹੀ ਮਾਰਿਆ ਜਾਂਦਾ ਹੈ । ਚਰਿਤ੍ਰ ੭੪ ਵਿਚ ਕਾਲਪੀ ਦੇ ਸ਼ੇਖ ਬੈਰਮ ਛੱਲ ਨਾਲ ਧਨ ਦੇ ਲੋਭ ਵਿਚ ਲੋਕਾਂ ਨੂੰ ਲੁੱਟਦਾ ਹੈ । ਚਰਿਤ੍ਰ ੧੨੧ ਵਿਚ ਜਹਾਂਗੀਰ ਦੇ ਰਾਜ ਸਮੇਂ ਇਕ ਨਾਰੀਬੁਰਕਾ ਪਾਕੇ ਲੋਕਾਂ ਦੀਆਂ ਜੇਬਾਂ ਕੱਟਦੀ ਫਿਰਦੀ ਹੈ ਅਤੇ ਪਕੜੇ ਜਾਣ ਉਤੇ ਛਿੱਤਰ ਪੈਣ ਨਾਲ ਹੀ ਇਹ ਭੈੜੀ ਆਦਤ ਛੱਡਦੀ ਹੈ । ਚਰਿਤ੍ਰ ੧੨੭ ਵਿਚ ਘੀਰਦੱਤ ਤਸਕਰ ਜੋ ਹਮੇਸ਼ਾਂ ਹੋਰਾਂ ਨੂੰ ਲੁੱਟਦਾ ਹੈ, ਅੰਤ ਰਤਨ ਸਿੰਘ ਦੇ ਤੀਰ ਦਾ ਸ਼ਿਕਾਰ ਹੋ ਕੇ ਹੀ ਮਰਦਾ ਹੈ । ਚਰਿਤ੍ਰ ੧੬੨ ਵਿਚ ਤਪੀਸਾ ਦੀ ਚਿਤ੍ਰਮਤੀ ਕੁਅਰਿ ਤਸਕਰੀ ਕਰਦੀ ਜੰਗਲ ਵਿਚੋਂ ਲੰਘਦੇ ਰਾਹੀਆਂ ਨੂੰ ਲੁੱਟਕੇ ਫਾਹਾ ਦੇ ਦਿੰਦੀ ਹੈ । ਚਰਿਤ੍ਰ ੧੯੩ ਵਿਚ ਤਿਰਕਸ਼ਿਲਾ ਨਾਰੀ ਚੋਰਾਂ ਨਾਲ ਮਿਲ ਕੇ ਧਨੀ ਲੋਕਾਂ ਦੇ ਬੂਹੇ ਹਿੰਗ ਲਗਾ ਕੇ ਚੋਰਾਂ ਪਾਸੋਂ ਉਥੇ ਚੋਰੀ ਕਰਾਂ ਅੱਧਾ ਮਾਲ ਸਾਂਭ ਲੈਂਦੀ ਹੈ । ਚਰਿਤ੍ਰ ੨੩੯ ਵਿਚ ਸਿਰੋਜ ਸ਼ਹਿਰ ਦੇ ਰਾਜਾ ਸ਼ੁਭ ਸਰੂਪ ਚਾਰ ਪੁੱਤਰ ਹੋਣ ਤੇ ਵੀ ਕਾਮ ਅੰਨ੍ਹਾਂ ਹੋਇਆ ਇਕ ਹੋਰ ਨਾਰੀ ਬੀਰਮਤੀ ਨੂੰ ਵਿਆਹ ਲੈਂਦਾ ਹੈ, ਜਿਸ ਵਿਚੋਂ ਇਕ ਹੋਰ ਪੁੱਤਰ ਪੈਦਾ ਹੋ ਜਾਂਦਾ ਹੈ । ਬੀਰਮਤੀ ਆਪਣੇ ਪੁੱਤਰ ਲਈ ਰਾਜ ਰਾਖਵਾ ਕਰਨ ਦੇ ਲਾਲਚ ਵਿਚ ਪਹਿਲੇ ਚਾਰੇ ਪੁੱਤਰਾਂ ਨੂੰ ਛਲ ਨਾਲ ਮਰਵਾ ਦਿੰਦੀ ਹੈ । ਚਰਿਤ੍ਰ ੨੮੭ ਵਿਚ ਆਟਮਪੁਰੇ ਦੇ ਮੁੱਗਲ ਦੀ ਧੀ ਧਨ ਦੇ ਲੋਭ ਵਿਚ ਅੰਨ੍ਹੀ ਹੋਕੇ ਆਪਣੇ ਭਰਾਂ ਨੂੰ ਮਾਰ ਕੇ ਉਸ ਦਾ ਪੈਸਾ ਵੀ ਹੜਪ ਕਰ ਲੈਂਦੀ ਹੈ । ਚਰਿਤ੍ਰ ੩੮੫ ਵਿਚ ਰਾਜਾ ਚਿਤ੍ਰਕੋਟ ਅਤੇ ਰਾਣੀ ਉਤਮਿਦੇਇ ਦੀ ਕੰਨਿਆ ਗੁਲਜ਼ਾਰਮਤੀ ਇਕ ਰਾਵ ਦੇ ਪੁੱਤਰ ਉਤੇ ਰੀਝ ਕੇ ਰਾਜ ਸੰਭਾਲਣ ਲਈ ਮਾਤਾ ਪਿਤਾ ਨੂੰ ਛਲ ਨਾਲ ਫਾਂਸੀ ਦਵਾ ਦਿੰਦੀ ਹੈ ।

ਇਨ੍ਹਾਂ ਚਰਿਤ੍ਰਾਂ ਵਿਚ ਅਸੀਂ ਵੇਖਿਆ ਹੈ ਕਿ ਧਨ ਅਤੇ ਰਾਜ ਦੇ ਲੋਭ ਵਿਚ ਫਸੇ ਲੋਕੀ ਤ੍ਰਿਸ਼ਨਾਵਾਂ ਵੱਸ ਹੋਕੇ ਕਿਵੇਂ ਕੁਕਰਮ ਅਤੇ ਪਾਪਾਚਾਰ ਕਰਦੇ ਹਨ । ਪਰ ਇਹ ਲਾਲਚ ਸੁਖਦਾਈ ਹੋਣ ਦੀ ਥਾਂ ਬਹੁਤ ਵੇਰਾਂ ਦੁਖਦਾਈ ਹੀ ਸਾਬਤ ਹੁੰਦਾ ਹੈ । ਲੋਕੀ ਅਗਿਆਨਤਾ ਵਿਚ ਫਸੇ ਇਨ੍ਹਾਂ ਦੇ ਛਲਾਵੇ ਵਿਚ ਪਾਪ ਕਰਮਾਂ ਵਿਚ ਗ੍ਰਸੇ ਰਹਿੰਦੇ ਹਨ । ਅਰਥ ਦੀ ਕਮਾਈ ਧਰਮ ਅਨੁਕੂਲ ਹੀ ਹੋਣੀ ਚਾਹੀਦੀ ਹੈ । ਧਨ ਮਾਇਆ ਦੇ ਲੋਭ ਦੀ ਤ੍ਰਿਸ਼ਨਾ ਹੈ, ਬਚਣਾ ਜ਼ਰੂਰੀ ਹੈ, ਬਿਨਾਂ ਸੰਤੋਖ ਦੇ ਸੁੱਖ ਨਹੀਂ ਹੁੰਦਾ ।

ਧਰਮ ਦੀ ਨੀਂਹ ਸੱਚ ਤੇ ਸਦਾਚਾਰ ਉਪਰ ਖੜ੍ਹੀ ਹੈ । ਸਦਾਚਾਰ ਦਾ ਭਾਵ ਹੈ ਸ਼ੁੱਧ ਆਚਰਣ, ਜਿਸ ਵਿਚ ਦੁਰਾਚਾਰ ਦੀ ਬੋਅ ਨਾ ਹੋਵੇ । ਜੋ ਕੁਝ ਧਰਮ ਕਹਿੰਦਾ ਹੈ, ਉਸ ਅਨੁਸਾਰ ਚੱਲਣਾ ਹੀ ਸਦਾਚਾਰ ਹੈ । ਸ਼ੁੱਧ ਨੈਤਿਕ ਮੂਲ ਹੀ ਸ਼ੁਭ ਕਰਮਨ ਦਾ ਆਧਾਰ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੀ ਸਦਾਚਾਰ ਦੇ ਮੂਲ ਭਾਵਨਾਵਾਂ ਨੂੰ ਗ੍ਰਹਿਣ ਕਰਾਉਣ ਲਈ ਪਰ ਨਾਰਾ, ਪਰਧਨ, ਲੋਭ, ਹਉਮੈਂ, ਦੁਸ਼ਟ-ਭਾਵ, ਨਿੰਦਿਆ ਕਾਮ ਕ੍ਰੋਧ ਦੇ ਭਾਵਾਂ ਤੋਂ ਸੁਚੇਤ ਕਰਦੇ ਹਨ :



''ਪਰ ਦਾਰਾ ਪਰ ਧਨੁ ਲੋਭਾ ਹਉਮੈ ਬਿਖੈ ਬਿਕਾਰ ॥
ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ ॥੧॥
ਮਹਲ ਮਹਿ ਬੈਠੇ ਅਗਮ ਅਪਾਰ ॥
ਭੀਤਰਿ ਅੰਮ੍ਰਿਤੁ ਸੋਈ ਜਨੁ ਪਾਵੈ ਜਿਸੁ ਗੁਰ ਕਾ ਸਬਦ ਰਤਨੁ ਆਚਾਰ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੨੫੬)

ਸਦਾਚਾਰ ਦੇ ਰਾਹ ਵਿਚ ਕਾਮ ਪ੍ਰਿਥਮ ਦੋਸ਼ ਹੈ । ਕਾਮ ਤ੍ਰਿਸ਼ਨਾਵਾਂ ਵੱਸ ਹੋ ਕੇ ਨਰ ਤੇ ਨਾਰੀ ਸਦਾਚਾਰ ਦੇ ਆਦਰਸ਼ ਤੋਂ ਡਿੱਗ ਕੇ ਭਟਕਦੇ ਹਨ ਅਤੇ ਕਾਮ-ਅਕਾਖਿਆਵਾਂ ਦੀ ਪੂਰਤੀ ਲਈ ਪਾਪ, ਭੈੜ ਤੇ ਛਲ ਕਰਦੇ ਹਨ । ਸੱਚਾ ਇਨਸਾਨ ਭਾਵ ਖਾਲਸ ਮਨੁੱਖ ਜਿਸ ਨੇ ਖਾਲਸਾ ਬਣਨਾ ਹੈ, ਵਾਸਤੇ ਪਰ ਨਾਰੀ ਗਮਨ ਜਾਂ ਪਰ-ਪੁਰਸ਼ ਗਮਨ ਬੱਜਰ ਕੁਰਹਿਤ ਹੈ । ਕਿਉਂਕਿ ਇਹ ਅਨੈਤਿਕ ਤੇ ਘ੍ਰਿਣਤ ਕਾਰਜ ਹੈ । ਮਨੁੱਖ ਦਾ ਸੰਕਟ ਹੈ ਕਿ ਅਗਿਆਨਤਾ ਵੱਸ ਹੋਣ ਉਤੇ ਕਾਮ ਦੇਵ ਦੀ ਸੈਨਾ ਉਸਨੂੰ ਭਟਕਾਈ ਰੱਖਦੀ ਹੈ । ਨਰ ਤੇ ਨਾਰੀ ਲਈ ਇਸ ਤੋਂ ਸਾਵਧਾਨ ਰਹਿਣਾ ਜ਼ਰੂਰੀ ਹੈ ।

ਚਰਿਤ੍ਰ ੨੧ ਵਿਚ ਗੁਰੂ ਸਾਹਿਬ ਨੇ ਆਤਮ ਕਥਾ ਦੇ ਹਵਾਲੇ ਨਾਲ ਆਪਣੇ ਆਪ ਨੂੰ ਵੀ ਰੂਪਵਤੀ ਧਨਵੰਤ ਨਾਰੀ ਦੇ ਕਾਮ ਛਲ ਤੋਂ ਬਚਣ ਦੇ ਸੰਕਟ ਦਾ ਉਲੇਖ ਕਰਦਿਆਂ ਲਿਖਿਆ ਹੈ :

''ਕਹਯੋ ਤੁਹਾਰੋ ਮਾਨਿ ਧਰਮ ਕੈਸੇ ਕੈ ਛੋਰੋਂ ॥
ਮਹਾਂ ਨਰਕ ਕੇ ਬੀਚ ਦੇਹ ਅਪਨੀ ਕਯੋਂ ਬੋਰੋਂ ॥
ਛੋਰਿ ਬਯਾਹਿਤਾ ਨਾਰਿ ਕੇਲ ਤੋਸੋ ਨ ਕਮਾਊਂ ॥
ਧਰਮ ਰਾਜ ਕੀ ਸਭਾ ਠੌਰ ਕੈਸੇ ਕਹਿ ਪਾਊਂ ॥............
ਹਮ ਨ ਤੁਹਾਰੇ ਸੰਗ ਭੋਗ ਰੁਚਿ ਮਾਨਿ ਕਰੈਗੈ ॥
ਤਯਾਗਿ ਧਰਮ ਕੀ ਨਾਰਿ ਤੁਹਿ ਕਬਹੂੰ ਨ ਬੇਰੰਗੈ ॥'' (ਪੰਨਾ ੮੩੯)

ਇਸੇ ਚਰਿਤ੍ਰ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਵੱਲੋਂ ਦਿੱਤੀ ਸਿਖਿਆ ਬਾਰੇ ਵੀ ਉਲੇਖ ਕੀਤਾ ਹੈ :

''ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥
ਪੂਤ ਇਹੈ ਪ੍ਰਨ ਤੋਹਿ ਜਬ ਲਾਗ ਘਟ ਥਾਰੇ ॥
ਨਿਜ ਨਾਰੀ ਕੇ ਸਾਥ ਨੇਹ ਤੁਮ ਨਿਤ ਬਢੈਯਹੁ ॥
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂ ਨ ਜੈਯਹੁ ॥
ਪਰ੍ਹ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ ॥
ਪਰ ਨਾਰੀ ਕੇ ਭਜੇ ਚੰਦ੍ਰ ਕਲੰਕ ਲਗਾਏ ॥
ਪਰ ਨਾਰੀ ਕੇ ਹੇਤ ਸੀਸ ਦਸ ਸੀਸ ਗਵਾਯੋ ॥
ਪਰ ਨਾਰੀ ਕੇ ਹੇਤ ਕਟਕ ਕਵਰਨ ਕੌ ਘਾਯੋ ॥''
''ਬਾਲ ਹਮਾਰੈ ਪਾਸ ਦੇਸ ਦੇਸਨ ਤ੍ਰਿਯ ਆਵਹਿ ॥
ਮਨ ਬਾਛਤ ਬਰ ਮਾਂਗਿ ਜਾਨਿ ਗੁਰ ਸੀਸ ਝੁਕਾਵਹਿ ॥



ਸਿੱਖਯ ਪੁਤ੍ਰ ਤ੍ਰਿਯਾ ਸੁਤਾ ਜਾਨਿ ਅਪਨੇ ਚਿਤ ਧਰਿਯੈ ।।
ਹੋ ਕਹੁ ਸੁੰਦਰਿ ਤਿੱਹ ਸਾਥ ਗਵਨ ਕੈਸੇ ਕਰ ਕਰਿਯੈ ।।'' (ਪੰਨਾ ੮੪੨)

ਇਸ ਦੇ ਨਾਲ ਹੀ ਗੁਰੂ ਸਾਹਿਬ ਨੇ ਆਪਣੇ ਪਿਤਾ ਜੀ ਨੂੰ ਸਿਧਾਰਣ ਤੋਂ ਪਹਿਲਾਂ ਆਪਣੇ ਇਸ ਦਿੱਤੇ ਪ੍ਰਣ ਦਾ ਵੀ ਜ਼ਿਕਰ ਕੀਤਾ ਹੈ, ਵੇਖੋ :

''ਲੋਕ ਲਾਜ ਕਉ ਛਾਡਿ ਕਛੂ ਕਾਰਜ ਨਹਿ ਕਰਿਯਹੁ ।।
ਪਰ ਨਾਰੀ ਕੀ ਸੇਜ ਪਾਵ ਸੁਪਨੇ ਹੂੰ ਨ ਧਰਿਯਹੁ ।।
ਗੁਰ ਜਬ ਤੇ ਮੋਹਿ ਕਹਯੋ ਇਹੈ ਪ੍ਰਣ ਲਯੋ ਸੁਧਾਰੈ ।।
ਹੋ ਪਰ ਧਨ ਪਾਹਨ ਤੁੱਲਿ ਤ੍ਰਿਯਾ ਪਰ ਮਾਤ ਹਮਾਰੈ ।।'' (ਪੰਨਾ ੮੪੨)

ਚਰਿਤ੍ਰ ੧੧੬ ਵਿਚ ਸੁਦ ਅਧਸੁੰਦ ਦੋ ਦੈਂਤ ਸ਼ਿਵ ਭਗਤੀ ਕਰਕੇ ਸ਼ਿਵ ਜੀ ਪਾਸੋਂ ਕਿਸੇ ਹੱਥੋਂ ਨਾ ਮਰਨ ਦੇ ਵਰਦਾਨ ਲੈ ਲੈਂਦੇ ਹਨ, ਪਰ ਉਨ੍ਹਾਂ ਨੂੰ ਤਾੜਨਾ ਕੀਤੀ ਜਾਂਦੀ ਹੈ ਕਿ ਜੇ ਨਾਰੀ ਲਈ ਆਪਸ ਵਿਚ ਲੜੋਂਗੇ ਤਾਂ ਜ਼ਰੂਰ ਮਰੋਗੇ । ਦੈਂਤਾਂ ਦੇ ਦੁਸ਼ਟ ਕਰਮਾਂ ਤੋਂ ਦੇਵਤੇ ਵੀ ਦੁੱਖੀ ਹੋ ਜਾਂਦੇ ਹਨ ਅਤੇ ਅਤਿ ਪਰੇਸ਼ਾਨ ਹੋ ਕੇ ਬਿਸ਼ਨਕਰਮਾ ਨੂੰ ਸੁੰਦਰ ਤੀਵੀਂ ਸਾਜਣ ਲਈ ਕਹਿੰਦੇ ਹਨ । ਉਹ ਅਪਸਰਾ ਰੂਪੀ ਨਾਰੀ ਥਾਨੇਸਰ ਵਿਚ ਆ ਕੇ ਦੋਹਾਂ ਦੈਂਤ ਭਰਾਵਾਂ ਨੂੰ ਆਪਣੇ ਵੱਲ ਆਕ੍ਰਸ਼ਕ ਕਰਕੇ ਉਨ੍ਹਾਂ ਵਿਚਕਾਰ ਯੁੱਧ ਛਿੜਵਾ ਦਿੰਦੀ ਹੈ, ਜਿਸ ਵਿਚ ਉਹ ਦੋਵੇਂ ਦੈਂਤ ਖ਼ਤਮ ਹੋ ਜਾਂਦੇ ਹਨ, ਵੇਖੋ :

''ਰੀਝਿ ਰੱਦ੍ਰ ਵਲੋ ਬਚਨ ਉਚਾਰੇ ।। ਤੁਮ ਨਹਿ ਮਰੋ ਕਿਸੂ ਤੇ ਮਾਰੇ ।।
ਜੌ ਆਪਸ ਮੈਂ ਰਾਰਿ ਬਢੈਹੋ ।। ਤੌ ਜਮ ਦੇ ਘਰ ਕੌ ਦੋਊ ਜੈਹੋ ।।..........
ਐਸੋ ਭੇਖ ਸੁਧਾਰਿ ਨ੍ਰਿਘ ਤਹ ਕੀਯੋ ਪਯਾਨ ।।
ਸ਼ਹਿਰ ਥਾਨੇਸਰ ਕੇ ਬਿਖੈ ਸੁਰਤ ਪਹੂੰਚੀ ਆਨਿ ।।..................
ਸੁੰਦ ਕਹਿਯੋ ਯਾਕੌ ਮੈ ਬਰਿ ਹੌ ।। ਕਹਿਯੋ ਪਸੁੰਦ ਯਾਹਿ ਮੈਂ ਕਰਿਹੌ ।।
ਰਾਰਿ ਪਰੀ ਦੂਹੂੰਅਨ ਮੈਂ ਭਾਰੀ ।। ਬਿਚਰੈ ਸੂਰਬੀਰ ਹੰਕਾਰੀ ।।........
ਦੂਹੂੰ ਭ੍ਰਾਤ ਬੱਧਕੈ ਤ੍ਰਿਯਾ ਗਈ ਬ੍ਰਹਮਪੁਰ ਧਾਇ ।।
ਜੈ ਜੈ ਕਾਰ ਅਪਾਰ ਹੂਅ ਹਰਖੇ ਮਨ ਸੁਰ ਰਾਇ ।।'' (ਪੰਨਾ ੯੭੯)

ਚਰਿਤ੍ਰ ੨੪੨ ਵੀ ਹੇਠਲੇ ਚਰਿਤ੍ਰ ਨਾਲ ਮਿਲਦਾ ਜੁਲਦਾ ਹੀ ਹੈ ।

ਚਰਿਤ੍ਰ ੨੪੯ ਵਿਚ ਅਮਰਾਵਤੀ ਦੇ ਸੈਨ ਸੁੱਲਛਨ ਦੀ ਨਾਰਿ ਬਿੱਚਛਨ ਮੰਜਰੀ ਉਥੋਂ ਦੇ ਇਕ ਸ਼ਾਹ ਦੇ ਪੁੱਤਰ ਬਿਤਨਕੇਤ ਉਤੇ ਮੋਹਿਤ ਹੋਕੇ ਉਸ ਅੱਗੇ ਕਾਮ ਕ੍ਰੀੜਾ ਲਈ ਤਰਲੇ ਲੈਂਦੀ ਹੈ, ਵੇਖੋ :

''ਨਿਰਖ ਤਵਨ ਕੋ ਰੂਪ ਰਿਨਿ ਮੋਹਿਤ ਭਈ ।।
ਲੋਕ ਲਾਜ ਕੁਲਕਾਨਿ ਤਿਆਗਿ ਸਭ ਹੀ ਦਈ ।।''

ਪਰ ਬਿਤਨਕੇਤ ਇਸ ਪਾਪ ਕਾਰਜ ਲਈ ਇਨਕਾਰ ਕਰਦਿਆਂ ਉਸ ਨੂੰ ਸਮਝਾਉਂਦਾ ਹੈ :

''ਜੌ ਉਪਾਇ ਕੋਟਕਿ ਕਰਹੁ ਲਛਿਕ ਕਰਹੁ ਇਲਾਜ ।।
ਧਰਮ ਆਪਨੋ ਛਾਡਿ ਤੁਹਿ ਤਊ ਨ ਭਜਹ ਆਜ ।।'' (ਪੰਨਾ ੧੧੬੯)

ਚਰਿਤ੍ਰ ੨੫੮ ਹੰਸਾਧੁਜ ਰਾਵ ਤੇ ਕੇਸੋਤਮਾ ਰਾਣੀ ਦੀ ਧੀ ਹੰਸਮਤੀ ਇਕ ਕੁਅਰ ਉਤੇ



ਮੋਹਿਤ ਹੋਈ ਉਸ ਪਾਸ ਰਤਿ ਮਾਨਣ ਲਈ ਤਰਲੇ ਲੈਂਦੀ ਹੈ, ਪਰ ਕੁਅਰ ਵਲੋਂ ਆਪਣੇ ਮਿਸਰ ਦੇ ਦ੍ਰਿੜ੍ਹ ਕਰਾਏ ਜਤ ਸਤ ਧਰਮ ਦੇ ਵਿਸ਼ਵਾਸ ਦੀ ਪਾਲਣਾ ਵਿਚ ਨਾਂਹ ਕਰਨ ਉਤੇ ਉਹ ਨਾਰ ਕ੍ਰੋਧ ਵਿਚ ਆਕੇ ਉਸਨੂੰ ਮਰਵਾ ਦਿੰਦੀ ਹੈ :

''ਸੁਨ ਤਰਨੀ ਮੈ ਤੋਹਿ ਨ ਭਜੋ ।। ਧਰਮ ਆਪਨੋ ਕਬਹੂੰ ਨ ਤਜੋ ।।
ਜਬ ਕੇ ਕ੍ਰਿਪਾਨੰਦ ਮੁਹਿ ਜਾਯੋ ।। ਇਹੈ ਮਿਸ੍ਰ ਉਪਦੇਸ ਬਤਾਯੋ ।।
ਪਰ ਨਾਰੀ ਕੀ ਸੇਜ ਪਰ ਭੂਲਿ ਨ ਦਿਜਹੁ ਪਾਇ ।।
ਕਾਮਭੋਗ ਨਹਿ ਕੀਜਿਯਹੁ ਤਾਸੋ ਰੁਚਿ ਉਪਜਾਇ ।।.........
ਜਾਰਿ ਬਰਿ ਗਈ ਨਾਮੁ ਕੁਤਿਯਾ ਸੁਨਿ ।।
ਕੋਪ ਕਿਯਾ ਅਤਿਹੀ ਮਾਥੋ ਧੁਨਿ ।। (ਪੰਨਾ ੧੧੮੨)

ਚਰਿਤ੍ਰ ੪੦੩ ਵਿਚ ਚਿੰਜੀ ਸ਼ਹਿਰ ਦੇ ਚੀਗਸ ਸੈਨ ਨ੍ਰਿਪ ਅਤੇ ਰਾਣੀ ਗੈਹਰਮਤੀ ਦੀ ਸੁਤਾ ਉਥੋਂ ਦੇ ਕੁਅਰਿ ਬਲਵੰਤ ਸਿੰਘ ਸ਼ਾਹ ਉਤੇ ਮੋਹਿਤ ਹੋ ਕੇ ਉਸਨੂੰ ਭੋਗਣਾ ਚਾਹੁੰਦੀ ਹੈ। ਪਰ ਉਹ ਇਸ ਧਰਮ ਵਿਪਰੀਤ ਕਾਰਜ ਲਈ ਨਹੀਂ ਮੰਨਦਾ । ਵੇਖੋ :

''ਸੁਨਤ ਬਚਨ ਇਹੋ ਭੂਪ ਨ ਮਾਨਾ ।। ਜਮ ਕੇ ਡੰਡ ਤ੍ਰਾਸ ਤਰਸਾਨਾ ।।
ਕਹਯੋ ਨ ਮੈਂ ਤੋਸੋ ਰਤਿ ਕਰਿਹੋ ।। ਘੋਰ ਨਰਕ ਮੋ ਭੂਲਿ ਨ ਪਰਿਹੋ ।।''
(ਪੰਨਾ ੧੩੫੬)

ਇਨ੍ਹਾਂ ਚਰਿਤ੍ਰਾਂ ਵਿਚ ਦੱਸਿਆ ਗਿਆ ਹੈ ਕਿ ਕਾਮ ਧਰਮ ਵਿਪਰੀਤ ਹੋਣ ਉਤੇ ਦੋਸ਼ ਗ੍ਰਸਤ ਹੋ ਨਿਬੜਦਾ ਹੈ । ਕਾਮ ਅਥਵਾ ਵਿਸ਼ਿਆਂ ਦਾ ਉਪਭੋਗ ਧਰਮ ਦੇ ਅਨੁਕੂਲ ਹੀ ਹੋਣਾ ਚਾਹੀਦਾ ਹੈ । ਕਾਮਨਾਂ ਦੇ ਤੀਬਰ ਵੇਗ ਨੂੰ ਸੰਜਮੀ ਕਰਨ ਦਾ ਤਰੀਕਾ ਧਰਮ ਦੇ ਬੰਧਨਾਂ ਦੀ ਪਾਲਣਾ ਹੈ । ਇਸ ਦੇ ਅਹਿਸਾਸ ਦੀ ਅਣਹੋਂਦ ਵਿਚ ਹੀ ਨਰ ਤੇ ਨਾਰੀ ਕਾਮ-ਚੇਸ਼ਟਾਵਾਂ ਦੀ ਘੁੰਮਣ ਘੇਰੀ ਵਿਚ ਘੁੰਮਦੇ ਰਹਿੰਦੇ ਹਨ ।

ਪੁਰਸ਼ਾਂ ਵਿਚ ਧਰਮ ਦੇ ਸੰਜਮ ਨੂੰ ਵਿਸਾਰ ਕੇ ਬਹੁ ਨਾਰੀਆਂ ਰੱਖਣ ਦੀ ਪ੍ਰਥਾ ਪੁਰਾਣੇ ਸਮੇਂ ਤੋਂ ਤੁਰੀ ਆ ਰਹੀ ਸੀ ਅਤੇ ਇਹ ਤਤਕਾਲੀਨ ਸਮੇਂ ਵਿਚ ਵੀ ਪ੍ਰਚਲਿਤ ਸੀ । ਨਾਰੀ ਪੁਰਸ਼ ਦੇ ਇਸ ਵਿਵਹਾਰ ਤੋਂ ਪੀੜਤ ਹੋ ਕੇ ਦੁੱਖੀ ਸੀ । ਇਸ ਬਹੁ ਨਾਰੀਆਂ ਰੱਖਣ ਦੀ ਪ੍ਰਥਾਂ ਨੇ ਕਈ ਪਾਪਾਂ, ਝੂਠਾਂ ਤੇ ਜ਼ਿਆਦਤੀਆਂ ਨੂੰ ਪੈਦਾ ਕੀਤਾ ਹੋਇਆ ਸੀ ।

ਚਰਿਤ੍ਰ ੩੫ ਵਿਚ ਦੱਖਣ ਦਾ ਰਾਜਾ ਕਾਮ ਵਿਚ ਗ੍ਰਸਿਆ ਨਰੀਆਂ ਨਾਲ ਰਮਣ ਲਈ ਇਕ ਦਿਨ ਲੁੱਕਣ ਮੀਚੀ ਖੇਡ ਸ਼ੁਰੂ ਕਰਕੇ ਅੱਖਾਂ ਬੰਦ ਕਰਾਕੇ ਦੂਜੀ ਨਾਲ ਰੰਗ ਮਾਨਣ ਦਾ ਛਲ ਕਰ ਦੇਂਦਾ ਹੈ । ਚਰਿਤ੍ਰ ੬੪ ਵਿਚ ਮੰਗਲ ਸਿੰਘ ਰਾਤ ਆਪਣੀ ਪਤਨੀ ਦੰਤ ਪ੍ਰਭਾ ਦੇ ਹੋਣ ਤੇ ਵੀ ਇਕ ਸਖੀ ਉਪਰ ਰੀਝ ਕੇ ਉਸਨੂੰ ਆਪ ਚੋਰੀ ਅੰਗੂਠੀ ਦੇ ਕੇ ਸਭਾ ਦੇ ਸਾਮ੍ਹਣੇ ਉਸ ਪਾਸੋਂ ਇਹ ਉਸਦੀ ਡਿੱਗੀ ਅੰਗੂਠੀ ਦਾ ਪੱਜ ਬਣਾ ਕੇ ਆਪਣੀ ਉਂਗਲ ਵਿਚ ਪਵਾ ਕੇ ਵਰਨ ਦਾ ਛਲ ਕਰ ਲੈਂਦਾ ਹੈ । ਚਰਿਤ੍ਰ ੧੬੦ ਵਿਚ ਰਾਜਾ ਬਲਵੰਡ ਸਿੰਘ ਕਈ ਰਾਣੀਆਂ ਨਾਲ ਵਰਿਆ ਹੋਣ ਉਤੇ ਵੀ ਆਪਣੀ ਇਕ ਹੋਰ ਸਖੀ ਕ੍ਰਿਸ਼ਨ ਕਾਂਤ ਉਤੇ ਮਸਤ ਹੋ ਕੇ ਉਸ ਨਾਲ ਰੰਗ ਰਲੀਆਂ ਮਾਣਦਾ ਹੈ । ਚਰਿਤ੍ਰ ੨੧੮ ਵਿਚ ਸਖੀ ਰਸਰੰਗ ਮਤੀ ਨਾਲ ਕਾਮ ਭਾਵਨਾਵਾਂ ਵਿਚ ਗ੍ਰਸਿਆ ਉਸ ਦੇ ਪੁੱਤ ਨੂੰ ਹੀ ਰਾਜ ਦੇ ਦਿੰਦਾ ਹੈ । ਚਰਿਤ੍ਰ ੨੨੦ ਵਿਚ ਆਸਫ ਖਾਂ ਉਮਰਾਵ ਦੀਆਂ ੮੦ ਰਾਣੀਆਂ ਹਨ, ਪਰ ਉਹ ਇਕ ਹੋਰ ਨਾਰੀ ਰੋਸ਼ਨ ਜਹਾਂ



ਉਤੇ ਰੀਝ ਕੇ ਉਸ ਨਾਲ ਰਮਦਾ ਹੈ, ਪਰ ਉਹ ਕਾਮੀ ਨਾਰ ਇਕ ਹੋਰ ਛੈਲੇ ਅਕਬਰ ਉਤੇ ਫਿਦਾ ਹੋ ਕੇ ਉਮਰਾਵ ਨੂੰ ਧੋਖਾ ਦੇ ਜਾਂਦੀ ਹੈ । ਚਰਿਤ੍ਰ ੨੪੦ ਵਿਚ ਕਾਲਿੰਜਗ ਦੇ ਬਿੱਚਛਨ ਰਾਏ ਦੀਆਂ ਸੱਤ ਰਾਣੀਆਂ ਹਨ, ਜਿਨ੍ਹਾ ਦੀ ਪਟਰਾਣੀ ਸ੍ਰੀ ਰੁਚੀ ਕੁਅਰਿ ਹੈ । ਉਹ ਰਾਵ ਨੂੰ ਆਪਣੇ ਨਾਲ ਖੜਕੇ ਪਿੱਛੇ ਮਹਿਲ ਨੂੰ ਅੱਗ ਲਗਵਾ ਬਾਕੀ ਸਭ ਰਾਣੀਆਂ ਨੂੰ ਸੜਵਾ ਦਿੰਦੀ ਹੈ । ਚਰਿਤ੍ਰ ੨੫੬ ਵਿਚ ਅੱਟਪਟ ਸਿੰਘ ਰਾਜੇ ਦੀ ਰਾਣੀ ਚਿੱਤ ਮੰਜਰੀ ਉਸ ਉਤੇ ਜਾਨ ਨਿਛਾਵਰ ਕਰ ਕਰਦੀ ਹੈ, ਪਰ ਉਹ ਸ਼ਿਕਾਰ ਖੇਡਣ ਗਿਆ ਸੱਤ ਹੋਰ ਕੰਨਿਆਵਾਂ ਦੇ ਵੱਸ ਪੈਕੇ ਉਨ੍ਹਾਂ ਨੂੰ ਵਰ ਲਿਆਉਂਦਾ ਹੈ । ਚਰਿਤ੍ਰ ੩੧੩ ਵਿਚ ਸੂਰਨ ਸੈਨ ਰਾਜੇ ਦੀਆਂ ੮੦੦ ਰਾਣੀਆਂ ਹੋਣ ਉਤੇ ਵੀ ਉਹ ਇਕ ਨਾਇਨ ਤੇ ਮੋਹਿਤ ਹੋ ਕੇ ਉਸ ਨਾਲ ਰੰਗ ਮਾਣਦਾ ਹੈ, ਪਰ ਉਹ ਬਦਚਲਨ ਨਾਰ ਉਸ ਤੋਂ ਇਲਾਵਾ ਹੋਰ ਨਾਲ ਕ੍ਰੀੜਾ ਕਰਦੀ ਹੈ । ਚਰਿਤ੍ਰ ੩੭੦ ਵਿਚ ਗਨਪਤ ਸਿੰਘ ਰਾਵ ਦੀ ਰਾਣੀ ਚੰਚਲ ਦੇਇ ਉਸ ਨੂੰ ਹੋਰ ਰਾਣੀ ਨਾਲ ਰਮਣ ਤੋਂ ਇਤਨੀ ਦੁੱਖੀ ਹੁੰਦੀ ਹੈ ਕਿ ਉਹ ਤਾਂ ਪਤੀ ਦਾ ਵੱਤ (ਕਤਲ) ਕਰ ਦੇਣ ਤਕ ਦਾ ਸੋਚ ਲੈਂਦੀ ਹੈ, ਵੇਖੋ :

''ਅਵਰ ਰਾਨਿਯਨ ਕੇ ਘਰ ਆਵੈ ।। ਤਾਕੌ ਹੀ ਕਬਹੀ ਮੁਖ ਨ ਦਿਖਾਵੈ ।।
ਰਾਨੀ ਇਕ ਬਾਤਨ ਤੇ ਜਰੀ ।। ਪਤਿ ਬਧ ਕੀ ਇਛਾ ਜਿਯ ਧਰੀ ।।''

(ਪੰਨਾ ੧੩੨੪)

ਪੁਰਸ਼ਾਂ ਦੀਆਂ ਬਹੁ-ਨਾਰੀਆਂ ਹੋਣ ਉਤੇ ਸੌਕਣਾ ਵਿਚ ਸੜੇਵੇਂ ਈਰਖਾ ਤੇ ਉਪਦਰਾਂ ਦਾ ਉਪਜਣਾ ਸੁਭਾਵਿਕ ਹੈ ।

ਚਰਿਤ੍ਰ ੩੩ ਵਿਚ ਉਤਰ ਛਤ੍ਰਕੇਤ ਰਾਜੇ ਤੇ ਰਾਣੀ ਛਤ੍ਰ ਮੰਜਰੀ ਦਾ ਕੋਈ ਪੁੱਤਰ ਨਹੀਂ । ਰਾਜਾ ਪੁੱਤਰ ਦੀ ਲਾਲਸਾ ਵਿਚ ਇਕ ਹੋਰ ਵਿਆਹ ਕਰ ਲੈਂਦਾ ਹੈ ਜਿਸ ਕਾਰਨ ਰਾਣੀ ਦਾ ਦਿੱਲ ਟੁੱਟ ਜਾਂਦਾ ਹੈ ਅਤੇ ਉਹ ਦੁੱਖੀ ਹੋਕੇ ਸੌਕਣ ਨਾਲ ਗਲੇਸ ਕਰਦੀ ਹੈ । ਚਰਿਤ੍ਰ ੧੧੩ ਵਿਚ ਰਾਜਾ ਬਿਸ਼ਨ ਸਿੰਘ ਆਪਣੀ ਵਿਆਹੀ ਰਾਣੀ ਕ੍ਰਿਸ਼ਨ ਕੁਅਰਿ ਦੇ ਹੋਣ ਤੇ ਵੀ ਇਕ ਹੋਰ ਸਖੀ ਨਾਲ ਸਮਾਂ ਬਤੀਤ ਕਰਦਾ ਹੈ । ਰਾਣੀ ਇਹ ਨਾ ਸਹਾਰਦੀ ਹੋਈ ਉਨ੍ਹਾਂ ਦੋਹਾਂ ਨੂੰ ਮਰਵਾਕੇ ਇਹ ਛਲ ਕਰ ਲੈਂਦੀ ਹੈ ਕਿ ਰਾਜਾ ਨਸ਼ੇ ਵਿਚ ਛੱਤ ਉਤੋਂ ਡਿਗ ਕੇ ਮਰਿਆ ਹੈ । ਚਰਿਤ੍ਰ ੧੨੪ ਵਿਚ ਨਾਰਨੌਲ ਦੇ ਰਾਜਾ ਬਿਜੈ ਸਿੰਘ ਆਪਣੀ ਵਿਆਹੁਤਾ ਫੂਲਮਤੀ ਦੇ ਹੁੰਦਿਆਂ ਵੀ ਸ਼ਿਕਾਰ ਖੇਡਣ ਗਿਆ ਇਕ ਹੋਰ ਨਾਰੀ ਭ੍ਰਮਨ ਕਲਾ ਨੂੰ ਨਾਲ ਲੈ ਆਉਂਦਾ ਹੈ । ਇਸ ਉਤੇ ਪਹਿਲੀ ਰਾਣੀ ਇਤਨੀ ਈਰਖਾ ਕਰਦੀ ਹੈ ਕਿ ਉਹ ਛਲ ਨਾਲ ਸੌਕਣ ਨੂੰ ਮਾਰ ਕੇ ਰੁਦ੍ਰ ਦੀ ਬਲੀ ਚੜ੍ਹਾ ਦਿੰਦੀ ਹੈ । ਚਰਿਤ੍ਰ ੨੮੧ ਵਿਚ ਬਿਜੈ ਨਗਰ ਦੇ ਰਾਜਾ ਬਿਜੈ ਸੈਨ ਆਪਣੀ ਰਾਣੀ ਬਿਜੈ ਨਾਰੀ ਦੇ ਹੁੰਦਿਆਂ ਵੀ ਇਕ ਹੋਰ ਨਾਰੀ ਅਜੈਮਤੀ ਨੂੰ ਵਰ ਲਿਆਉਂਦਾ ਹੈ ਅਤੇ ਬਹੁਤੋਂ ਉਸੇ ਨਾਲ ਮਸਤ ਰਹਿੰਦਾ ਹੈ । ਬਿਜੈਮਤੀ ਸਾੜੇ ਵਿਚ ਸੌਂਕਣ ਨੂੰ ਇਕ ਵੈਦ ਪਾਸੋਂ ਜ਼ਹਿਰ ਦਵਾ ਕੇ ਮਰਵਾ ਦਿੰਦੀ ਹੈ । ਚਰਿਤ੍ਰ ੩੨੭ ਵਿਚ ਅਦਲਾਵਤੀ ਨਗਰ ਦਾ ਅਚਲ ਸੈਨ ਆਪਣੀ ਰਾਣੀ ਅਚਲ ਦੇਇ ਹੋਣ ਉਤੇ ਵੀ ਇਕ ਹੋਰ ਨਾਰ ਅਦਲਾਮਤੀ ਨੂੰ ਵਰ ਲੈਂਦਾ ਹੈ । ਇਹ ਸੌਕਣ ਈਰਖਾ ਵਿਚ ਗੁਸਕੇ ਪਹਿਲੀ ਰਾਣੀ ਨੂੰ ਖਤਮ ਕਰਨ ਦੇ ਸ਼ੜਯੰਤਰ ਵਿਚ ਆਪ ਵੀ ਖਤਮ ਹੋ ਜਾਂਦੀ ਹੈ ।



ਨਾਰੀ ਧਰਮ ਦੇ ਸਬੰਧਾਂ ਵਿਚ ਬੇਜੋੜ ਤੇ ਅਣਮੇਲ ਵਿਆਹਾਂ ਦੇ ਵੀ ਦੁਸ਼-ਪਰਿਨਾਮ ਨਿਕਲਦੇ ਹਨ । ਅੱਜ ਦਾ ਵਰਤਾਮਾਨ ਵੀ ਅਜੇਹੀਆਂ ਘਟਨਾਵਾਂ ਨਾਲ ਸਰਾਭੂਰ ਹੈ ।

ਚਰਿਤ੍ਰ ੩ ਵਿਚ ਕਾਲਪੀ ਦੀ ਮ੍ਰਿਗਚੱਛਮਤੀ ਨਾਰੀ ਮੋਨੇ ਪਤੀ ਨਾਲ ਵਿਆਹ ਹੋਣ ਤੇ ਪਤਲੇ ਪਰ-ਪੁਰਖ ਨਾਲ ਕ੍ਰੀੜਾ ਲਈ ਰਮਦੀ ਹੈ । ਚਰਿਤ੍ਰ ੪ ਵਿਚ ਅਨੰਦਪੁਰ ਦੇ ਪੋਸਤੀ ਮਹਾਂਨੰਦ ਬੁੱਢੇ ਦੀ ਜਵਾਨ ਪਤਨੀ ਨਾਇਨ ਕਾਮ-ਸੰਤੁਸ਼ਟੀ ਲਈ ਕਈ ਹੋਰਾਂ ਤੋਂ ਛੁਟ ਤੁਰਕਾਂ ਨਾਲ ਵੀ ਨਿਸੰਗ ਹੋਕੇ ਰੰਗ-ਰਲੀਆਂ ਮਾਣਦੀ ਹੈ । ਚਰਿਤ੍ਰ ੨੮ ਵਿਚ ਇਕ ਮੂੜ ਤੇ ਕਰੂਪ ਅਹੀਰ ਦੀ ਚੰਚਲ ਪਤਨੀ ਮੂਰਛਦ ਉਸ ਨੂੰ ਛਲ ਕੇ ਕਿਸੇ ਹੋਰ ਰਾਵ ਨਾਲ ਰਸ ਭੋਗਦੀ ਰਹਿੰਦੀ ਹੈ । ਚਰਿਤ੍ਰ ੩੭ ਵਿਚ ਮੁਲਤਾਨ ਦਾ ਛੱਤ੍ਰ ਬੁੱਢਾ ਹੋਣ ਉਤੇ ਵੀ ਪੁੱਤਰ ਦੀ ਲਾਲਸਾ ਵਿਚ ਇਕ ਹੋਰ ਯੁਵਤੀ ਛਯਾਛਮਤੀ ਨੂੰ ਵਿਆਹ ਲੈਂਦਾ ਹੈ । ਉਹ ਉਸ ਤੋਂ ਕਾਮ-ਤ੍ਰਿਪਤੀ ਨਾ ਹੋਣ ਉਤੇ ਇਕ ਛੈਲੇ ਮਦਨ ਨਾਲ ਰਤਿ ਮਾਣਨ ਲਈ ਪਤੀ ਨੂੰ ਛਲ ਨਾਲ ਸ਼ਿਕਾਰ ਖੇਡਣ ਲਈ ਬਾਹਿਰ ਭਿਜਵਾ ਦਿੰਦੀ ਹੈ । ਚਰਿਤ੍ਰ ੨੫੩ ਵਿਚ ਜੀਵਾ ਨਾਮੀ ਇਸਤ੍ਰੀ ਦਾ ਮੋਟਾ ਪਤੀ ਇਕ ਜਾਟਨੀ ਨਾਲ ਕਾਮ-ਗ੍ਰਸਤ ਰਹਿੰਦਾ ਹੈ । ਚਰਿਤ੍ਰ ੩੪੦ ਵਿਚ ਅਲੂਰਾ ਦੇ ਭੂਪ ਭਦ੍ਰ ਰਾਜਾ ਆਪਣੀ ਰਾਣੀ ਰਤਨ ਮਤੀ ਦੀ ਕਰੂਪਤਾ ਕਾਰਨ ਉਸਨੂੰ ਪੂਰਾ ਪਿਆਰ ਨਹੀਂ ਦਿੰਦਾ। ਉਹ ਰਾਣੀ ਛਲ ਨਾਲ ਸ਼ਿਵ ਦਾ ਰੂਪ ਧਾਰ ਕੇ ਪਤੀ ਪਾਸੋਂ ਆਪਣੇ ਨਾਲ ਪੂਰੇ ਪ੍ਰੇਮ ਦਾ ਬ੍ਰਤ ਲੈ ਲੈਂਦੀ ਹੈ :

''ਰਤਨ ਮਤੀ ਤਿੰ ਨ੍ਰਿਪ ਕੀ ਰਾਨੀ ।। ਅਧਿਕ ਕੁਰੂਪ ਜਗਤ ਮਹਿ ਜਾਨੀ ।।
ਤਾਕੇ ਨਿਕਟ ਨਾ ਰਾਜਾ ਜਾਵੈ ।। ਨਿਰਖਿ ਨਾਰਿ ਕੋ ਰੂਪ ਡਰਾਵੈ ।।

ਪਰ ਜਦ ਰਾਣੀ ਸ਼ਿਵ ਦਾ ਰੂਪ ਬਣਾ ਕੇ ਉਸ ਪਾਸੋਂ ਪਿਆਰ ਦਾ ਬ੍ਰਤ ਲੈਂਦੀ ਹੈ ਤਾਂ ਫਿਰ-

''ਕਰਤ ਹੁਤੋ ਰਾਜਾ ਜਪੁ ਜਹਾਂ ।। ਸਿਵ ਬਨਿ ਆਨਿ ਠਾਢਿ ਭੀ ਤਹਾਂ ।।
ਜਬ ਰਾਜੈ ਤਿਹੱ ਰੂਪ ਨਿਹਰਾ ।। ਮਨ ਕ੍ਰਮ ਈਸ ਜਾਨਿ ਪਗਿ ਪਰਾ ।।......
ਬਾਰੰ ਬਾਰ ਤਿਹ ਕਹਾ ਨਾਰਿ ਤਬ ।। ਜੋ ਜੜ੍ਹ ਰੁਦ੍ਰ ਲਖਾਯੋ ਜਾਨਾ ਜਬ ।।
ਤੈਂ ਮੁਰਿ ਕਰੀ ਸੇਵ ਭਾਖਾ ਅਤਿ ।। ਤਬਿ ਤਹਿ ਦਰਸੁ ਦਿਯੋ ਮੈਂ ਸੁਭ ਮਤਿ ।।
ਸੁਨ ਬਚ ਨਾਰਿ ਰਾਇ ਹਰਖਾਨਾ ।। ਭੇਦ ਅਭੇਦ ਜੜ ਕਛੂ ਨ ਜਾਨਾ ।।
ਤ੍ਰਿਯ ਕੇ ਚਰਨ ਰਹਾ ਲਿਪਟਾਈ ।। ਨਾਰਿ ਚਰਿਤ ਕੀ ਬਾਤ ਨਾ ਪਾਈ ।।''

(ਪੰਨਾ ੧੨੯੭)

ਕਾਮ-ਤ੍ਰਿਸ਼ਨਵਾਂ ਦੀ ਪ੍ਰਬਲਤਾ ਵਿਚ ਕਈ ਪੁਰਸ਼ ਹੀ ਪਰ ਨਾਰੀਆਂ ਵੱਲ ਖਿੱਚੇ ਨਹੀਂ ਰਹਿੰਦੇ ਕਈ ਨਾਰੀਆਂ ਵੀ ਪਤੀ ਤੋਂ ਇਲਾਵਾ ਪਰ ਪੁਰਸ਼ਾਂ ਉਤੇ ਰੀਝ ਕੇ ਕਾਮ ਅਕਾਂਖਿਆਵਾਂ ਦੀ ਪੂਰਤੀ ਲਈ ਹਰ ਛਲ ਕਰ ਲੈਂਦੀਆਂ ਹਨ ।

ਚਰਿਤ੍ਰ ੩੦ ਵਿਚ ਮਾਨੀ ਸੈਨ ਨ੍ਰਿਪਤ ਦੀ ਰਾਣੀ ਚਾਚਰਮਤੀ ਹੋਲੀ ਦੇ ਨ੍ਰਿਤ ਵਿਚ ਫਾਗ ਉਡਾਉਂਦਿਆਂ ਇਕ ਨੱਟ ਉਤੇ ਮੋਹਿਤ ਹੋ ਕੇ ਉਸ ਨਾਲ ਰਹਿ ਮਾਨਣ ਦਾ ਛਲ ਕਰ ਲੈਂਦੀ ਹੈ, ਵੇਖੋ :

''ਖੇਲਤ ਫਾਗੁ ਬਚਿਤ੍ਰ ਗਤਿ ਨਰ ਨਾਰੀ ਸੁਖ ਪਾਇ ।।



ਅਲਤਾ ਕੀ ਆਂਧੀ ਚਲੀ ਮਨੁੱਖ ਨ ਨਿਰਖਯੋ ਜਾਇ ।।
ਕੂਨ ਕ੍ਰਮ ਬਜੈ ਬਜੰਤ੍ਰ ਬਹੁ ਰੁੰਨ ਝੁੰਨ ਮੁਰਲਿ ਮੁਚੰਗ ।।
ਝਿਮਿ ਝਿਮਿ ਬਰਸਯੋ ਨੇਹ ਰਸ ਦ੍ਰਿਮ ਦ੍ਰਿਮ ਕਾਯਾ ਮ੍ਰਿਦੰਗ ।।'' (ਪੰਨਾ ੮੫੪)

ਚਰਿਤ੍ਰ ੪੪ ਵਿਚ ਇਕ ਬਾਣੀਏ ਦੀ ਪਤਨੀ ਤਿਲਕ ਮੰਜਰੀ ਇਕ ਹੋਰ ਪੁਰਖ ਬੀਰ ਕੇਤ ਉਤੇ ਰੀਝ ਕੇ ਉਸ ਨਾਲ ਰੰਗ-ਰਲੀਆਂ ਕਰਦੇ ਪਕੜੇ ਜਾਣ ਉਤੇ ਯਾਰ ਨੂੰ ਸੰਦੂਕ ਵਿਚ ਲੁਕਾਕੇ ਪਤੀ ਨੂੰ ਛਲ ਲੈਂਦੀ ਹੈ । ਚਰਿਤ੍ਰ ੬੦ ਵਿਚ ਰਨ ਥੰਭੌਰ ਦੇ ਰਾਜਾ ਰੰਗ ਰਾਇ ਦੀ ਰਾਣੀ ਕਿਸੇ ਹੋਰ ਪੁਰਖ ਦੇ ਪ੍ਰੇਮ ਵਿਚ ਫਸੀ ਉਸਨੂੰ ਤੀਵੀਂ ਦੇ ਰੂਪ ਵਿਚ ਸਖੀ ਦਸ ਕੇ ਭੋਗਣ ਲਈ ਆਪਣੇ ਪਾਸ ਰੱਖ ਲੈਂਦੀ ਹੈ । ਚਰਿਤ੍ਰ ੭੭ ਵਿਚ ਚੰਦ੍ਰਪੁਰੀ ਦੇ ਚੰਦ੍ਰ ਸੈਨ ਦੀ ਨਾਰ ਭਗਵਤੀ ਇਕ ਹੋਰ ਪੁਰਖ ਨਾਲ ਰਮਦਿਆਂ ਪਕੜੇ ਜਾਣ ਉਤੇ ਯਾਰ ਦੇ ਮੂੰਹ ਉਤੇ ਤਰਬੂਜ ਦਾ ਖੋਲ ਰਖਵਾ ਕੇ ਨਦੀ ਪਾਰ ਕਰਕੇ ਨਠਾ ਦਿੰਦੀ ਹੈ । ਚਰਿਤ੍ਰ ੭੮ ਵਿਚ ਉਜੈਨ ਦੇ ਇਕ ਬਾਢੀ ਦੀ ਵਿਭਚਾਰਨ ਪਤਨੀ ਗੋਹੇ ਕਿਸੇ ਹੋਰ ਨਾਲ ਰਤਿ ਮਾਣਦਿਆਂ ਪਕੜੇ ਜਾਣ ਉਤੇ ਵੀ ਪਤੀ ਦੀਆਂ ਸਿਫਤਾਂ ਦੇ ਗੁਣ ਗਾਕੇ ਉਸ ਨੂੰ ਧੋਖਾ ਦੇ ਦੇਂਦੀ ਹੈ । ਚਰਿਤ੍ਰ ੮੭ ਵਿਚ ਭੁਟੰਤ ਦੇ ਰਾਜੇ ਚੰਦ੍ਰ ਸਿੰਘ ਦੀ ਰਾਣੀ ਚੰਦ੍ਰਪ੍ਰਭਾ ਇਕ ਹੋਰ ਭੁਟੰਤੀ ਉਤੇ ਲਟੂ ਹੋ ਕੇ ਉਸ ਨਾਲ ਕਾਮ-ਕੇਜ ਕਰਦਿਆਂ ਪਕੜੇ ਜਾਣ ਤੇ ਯਾਰ ਨੂੰ ਕੁੱਤੇ ਦਾ ਵੇਸ ਕਰਾ ਨਠਾ ਦਿੰਦੀ ਹੈ । ਚਰਿਤ੍ਰ ੯੦ ਵਿਚ ਇਟਾਵਾ ਦੀ ਦੀਪਕਲੀ ਦੀ ਲੜਕੀ ਨਾਨਾ ਲਾਮੀ ਸੁੰਦਰ ਲੁਹਾਰ ਉਤੇ ਮੋਹਿਤ ਹੋਈ ਉਸਨੂੰ ਮਾਣਦਿਆਂ ਪਿਤਾ ਦੇ ਉਤੋਂ ਆ ਜਾਣ ਤੇ ਵੀ ਉਸਦੀ ਅੱਖ ਵਿਚ ਸੁਰਮਾ ਪਵਾ ਯਾਰ ਨੂੰ ਖਿਸਕਾ ਦਿੰਦੀ ਹੈ । ਚਰਿਤ੍ਰ ੯੨ ਵਿਚ ਦੱਖਣ ਦੇ ਮੰਗਲ ਸੈਨ ਰਾਵ ਦੀ ਰਾਣੀ ਸਰੂਪ ਕਲਾ ਨ੍ਰਿਤ ਤੇ ਸੰਗੀਤ ਦੀ ਸਿਖਲਾਈ ਲੈਂਦਿਆਂ ਇਕ ਨਟੂਆ ਉਤੇ ਮੋਹਿਤ ਹੋ ਉਸ ਨਾਲ ਰਮਣ ਲਈ ਪਤੀ ਨੂੰ ਛਲ ਲੈਂਦੀ ਹੈ । ਚਰਿਤ੍ਰ ੧੦੭ ਵਿਚ ਜੋਧਨ ਦੇਵ ਜਾਟ ਦੀ ਤ੍ਰਿਯ ਮੈਨ ਕੁਅਰਿ ਪਤੀ ਦੇ ਸੁੱਤੇ ਹੋਣ ਉਤੇ ਘਰ ਵਿਚ ਚੋਰਾਂ ਨੂੰ ਸੰਨ ਲਾਂਦਿਆਂ ਵੇਖ ਕੇ ਵੀ ਬੁਲਾਏ ਯਾਰ ਨਾਲ ਰਤਿ ਮਾਨਣ ਬਾਅਦ ਹੀ ਪਤੀ ਨੂੰ ਜਗਾ ਕੇ ਚੋਰਾਂ ਨੂੰ ਪੱਕੜਦੀ ਹੈ । ਚਰਿਤ੍ਰ ੧੧੯ ਵਿਚ ਜੰਤਰਕਲਾ ਰਾਣੀ ਦੀ ਧੀ ਰੁਦ੍ਰਕਲਾ ਇਕ ਹੋਰ ਸੁੰਦਰ ਨ੍ਰਿਪ ਦੇ ਪਿਆਰ ਵਿਚ ਫਸਕੇ ਉਸਦੀ ਦਾੜ੍ਹੀ ਸਾਫ ਕਰਾ ਉਸ ਨੂੰ ਆਪਣੀ ਸਹਿਚਾਰੀ ਦੱਸ ਕੇ ਪਾਲਕੀ ਵਿਚ ਨਾਲ ਲੈ ਕੇ ਰੰਗ-ਰਲੀਆਂ ਮਾਣਦੀ ਹੈ, ਵੇਖੋ :

''ਜਯੋਂ ਜਯੋਂ ਚਲੀ ਪਾਲਕੀ ਜਾਵੈ ।। ਤਯੋਂ ਪ੍ਰੀਤਮ ਚਟਕੇ ਚਟਕਾਵੈ ।।
ਲਹੈਂ ਕਹਾਰ ਪਾਲਕੀ ਚਰਕੈ ।। ਤਯੋਂ ਤਯੋਂ ਗਹੈ ਕੰਧ ਦ੍ਰਿੜ ਕਰਿਕੈ ।।.........
ਜੋ ਧਨ ਚਹਯੋ ਸੋਊ ਸਭ ਲੀਨੋ ।। ਤਾਤ ਮਾਤ ਕੋ ਦਰਸਨ ਕੀਨੋ ।।''

(ਪੰਨਾ ੯੮੪)

ਚਰਿਤ੍ਰ ੧੪੬ ਵਿਚ ਪ੍ਰਮੁਦ ਕੁਅਰਿ ਰਾਣੀ ਇਕ ਹੋਰ ਪੁਰਖ ਬਿਜੈ ਮਾਣ ਦੇ ਪ੍ਰੇਮ ਵਿਚ ਫਸ ਕੇ ਪਤੀ ਨੂੰ ਛੋੜ ਕੇ ਉਸ ਨਾਲ ਨਿਕਲ ਜਾਂਦੀ ਹੈ । ਚਰਿਤ੍ਰ ੧੭੦ ਵਿਚ ਰੰਘਾਰੀ ਦੇ ਕੰਚਨ ਸਿੰਘ ਦੀ ਪਤਨੀ ਸਾਹਿਬ ਦੇਈ ਕਿਸੇ ਹੋਰ ਦੇ ਪ੍ਰੇਮ ਵਿਚ ਰਮ ਕੇ ਉਸ ਨਾਲ ਰਤਿ ਮਾਣਦਿਆਂ ਪਕੜੇ ਜਾਣ ਉਤੇ ਉਸ ਨਾਲ ਜਬਰਦਸਤੀ ਦੱਸਕੇ ਪਤੀ ਪਾਸੋਂ ਅਖਵਾ ਲੈਂਦੀ ਹੈ :



''ਜੋਰਾਵਰੀ ਜਾਰ ਭਜ ਗਯੋ ।। ਮੇਰੋ ਧਰਮ ਲੋਧ ਸਭਿ ਭਯੋ ।।
ਦਸ ਸਿਰ ਬਲ ਸੌ ਸਿਯ ਹਰਿ ਲੀਨੀ ।। ਸ੍ਰੀ ਰਘੁਨਾਥ ਤਯਾਗ ਨਹਿ ਦੀਨੀ ।।''

(ਪੰਨਾ ੧੦੬੪)

ਚਰਿਤ੍ਰ ੨੩੫ ਵਿਚ ਚੇਸ਼ਟਵਾਰ ਦੇ ਰਾਜਾ ਕਰਮ ਸਿੰਘ ਦੀ ਰਾਣੀ ਅਛਲਮਤੀ ਇਕ ਸ਼ਾਹ ਬ੍ਰਜਕੇਤ ਦੇ ਪੁੱਤਰ ਉਤੇ ਰੀਝ ਕੇ ਉਸ ਨੂੰ ਘਰ ਬੁਲਾਕੇ ਰਤਿ ਮਾਣਦਿਆਂ ਪਕੜੇ ਜਾਣ ਉਤੇ ਯਾਰ ਨੂੰ ਨਠਾਉਣ ਲਈ ਇਹ ਸਖੀ ਨੂੰ ਬਾਵਲਾ ਕਹਿ ਉਸ ਪਾਸੋਂ ਪਤੀ ਦੀ ਪਗੜੀ ਉਛਲਵਾ ਕੇ ਛਲ ਕਰ ਲੈਂਦੀ ਹੈ । ਚਰਿਤ੍ਰ ੨੬੫ ਵਿੱਚ ਪੂਰਬ ਦੇ ਰਾਜਾ ਰੱਥ ਚਿਤ੍ਰ ਦੀ ਪਟਰਾਨੀ ਪ੍ਰਾਕ੍ਰਿਤਮਤੀ ਢਾਕੇ ਦੇ ਨ੍ਰਿਪ ਚਿਟ ਕੋਚ ਉਤੇ ਮੋਹਿਤ ਹੋ ਉਸ ਨਾਨ ਕ੍ਰੀੜਾ ਕਰਦਿਆਂ ਪਕੜੇ ਜਾਣ ਤੇ ਯਾਰ ਨੂੰ ਚਰਨ ਪਰਸਨ ਆਇਆ ਭਾਈ ਦੱਸਕੇ ਧੋਖਾ ਦੇ ਲੈਂਦੀ ਹੈ । ਚਰਿਤ੍ਰ ੨੮੯ ਵਿਚ ਬਗਦਾਦ ਦੇ ਦੱਛਨਿ ਸੈਨ ਨਰੇਸ਼ ਦੀ ਰਾਣੀ ਦਛਨਿ ਦੇਇ ਇਕ ਸ਼ਾਹ ਉਤੇ ਰੀਝ ਕੇ ਆਪਣੀ ਬਿਮਾਰੀ ਦਾ ਛਲ ਕਰਕੇ ਉਸ ਨੂੰ ਵੈਦਣੀ ਦੇ ਭੇਖ ਵਿਚ ਆਪਣੇ ਪਾਸ ਬੁਲਾ ਲੈਂਦੀ ਹੈ । ਚਰਿਤ੍ਰ ੩੧੮ ਵਿਚ ਰਾਜਾ ਮਹਾਰਾਜ ਸੈਨ ਦੀ ਰਾਣੀ ਮਰਗਜ ਦੇਇ ਇਕ ਪਰ ਪੁਰਖ ਉਤੇ ਮੋਹਿਤ ਹੋ ਕੇ ਉਸ ਨਾਲ ਰਤਿ ਮਾਣਦਿਆਂ ਪਕੜੇ ਜਾਣ ਉਤੇ ਉਸਨੂੰ ਕਪੜੇ ਦੀ ਪੋਟਲੀ ਵਾਂਗ ਬੰਨ੍ਹ ਕੇ ਬਾਹਿਰ ਰੇੜ ਦਿੰਦੀ ਹੈ । ਚਰਿਤ੍ਰ ੨੯੨ ਵਿਚ ਉਤਰ ਸਿੰਘ ਨ੍ਰਿਪਤ ਦੀ ਰਾਣੀ ਉਤਰਮਤੀ ਇਕ ਹੋਰ ਪੁਰਖ ਲਹੌਰੀ ਰਾਇ ਉਤੇ ਫਿਦਾ ਹੋਕੇ ਉਸ ਨੂੰ ਵੈਦ ਭੇਖ ਕਰਵਾ ਆਪ ਕਮਲੀ ਬਣ ਪਤੀ ਨਾਲ ਉਸ ਪਾਸ ਇਲਾਜ ਕਰਵਾਉਣ ਦੇ ਬਹਾਨੇ ਜਾਕੇ ਉਸ ਨਾਲ ਰਮਣ ਦਾ ਛਲ ਕਰ ਲੈਂਦੀ ਹੈ । ਯਾਰ ਭੇਖੀ ਵੈਦ ਬਣ ਕੇ ਰਾਜਾ ਨੂੰ ਕਹਿੰਦਾ ਹੈ :

''ਜਾਨ ਮਾਫ ਹਮਰੀ ਜੋ ਕੀਜੈ ।। ਪਾਛੇ ਬਾਤ ਸਕਲ ਸੁਨਿ ਲੀਜੈ ।।
ਯਾ ਰਾਨੀ ਕਹੱ ਕਾਮ ਸੰਤਾਯੋ ।। ਤੁਮ ਨਹਿ ਇਹੱ ਸੰਗ ਭੋਗ ਕਮਾਯੋ ।।
ਤਾਤੇ ਯਾਹਿ ਰੋਗ ਗਹਿ ਲੀਨ੍ਹਾ ।। ਹਮ ਤੇ ਜਾਤ ਉਪਾਵ ਨ ਕੀਨਾ ।।
ਯਹ ਮਦ ਮੱਤ ਮੈਨ ਤ੍ਰਿਯ ਭਰੀ ।। ਤੁਮ ਕ੍ਰੀੜਾ ਇਹ ਸਾਥ ਨ ਕਰੀ ।।
ਅਬ ਯਹਿ ਅਧਿਕ ਭੋਗ ਜਬ ਪਾਵੈ ।। ਯਾਕੋ ਰੋਗ ਦੂਰ ਹ੍ਵੈ ਜਾਵੈ ।।
ਪ੍ਰਥਮਤਿ ਬਚਨ ਨ੍ਰਿਪਤਿ ਤੇ ਲਿਯਾ ।। ਪੁਨ ਉਪਚਾਰ ਤੁਰਨਿ ਕਾ ਕੀਯਾ ।।
ਭੋਗ ਕਿਯੋ ਤ੍ਰਿਯ ਰੋਗ ਮਿਟਾਯੋ ।। ਅਰਧ ਰਾਜ ਰਾਨੀ ਜੁਤ ਪਾਯੋ ।।''

(ਪੰਨਾ ੧੨੩੮)

ਇਨ੍ਹਾਂ ਚਰਿਤ੍ਰਾਂ ਵਿਚ ਸਭ ਵਰਗਾਂ ਦੀਆਂ ਕਈ ਵਿਵਾਹਿਤ ਇਸਤ੍ਰੀਆਂ ਦੀ ਪਰ-ਪੁਰਖਾਂ ਨਾਲ ਪ੍ਰੇਮ ਅਤੇ ਰਤਿ ਮਾਣਨ ਦੀ ਪ੍ਰਵਿਰਤੀ ਨੂੰ ਪ੍ਰਗਟਾਇਆ ਗਿਆ ਹੈ ਅਤੇ ਇਹ ਵੀ ਸਪਸ਼ਟ ਕੀਤਾ ਹੈ ਕਿ ਉਹ ਕਾਮ-ਵਾਸ਼ਨਾਵਾਂ ਦੀ ਪੂਰਤੀ ਲਈ ਹਰ ਛਲ ਤੇ ਪਾਪ ਕਰ ਲੈਂਦੀਆਂ ਹਨ ।

ਵਿਵਾਹਿਤ ਹੀ ਨਹੀਂ ਕਈ ਅਵਿਵਾਹਿਤ ਨਾਰੀਆਂ ਵੀ ਸਮਾਜਿਮ ਮਰਿਯਾਦਾ ਨੂੰ ਭੁੱਲ ਕੇ ਪਿਆਰ ਜਾਂ ਕਾਮਵਾਸ਼ਨਾਵਾਂ ਦੇ ਤੀਬਰ ਵੇਗ ਵਿਚ ਭਟਕਦੀਆਂ ਹਨ ।

ਚਰਿਤ੍ਰ ੧੧੧ ਵਿਚ ਰਾਵ ਦੁਰਜਨ ਸਿੰਘ ਜੋ ਬਹੁਤ ਸੁਨੱਖਾ ਹੈ ਅਤੇ ਦੋਵੇਂ ਹੱਥਾਂ ਨਾਲ ਇਕੋ ਸਮੇਂ ਤੀਰ ਚਲਾ ਲੈਂਦਾ ਹੈ, ਨੂੰ ਕਾਲੇ ਮ੍ਰਿਗ ਦੇ ਸ਼ਿਕਾਰ ਲਈ ਨੱਠਦਿਆਂ ਵੇਖ ਕੇ ਰਾਜ



ਪ੍ਰਭਾ ਦੁਲਾਰੀ ਉਸ ਉਤੇ ਰੀਝ ਕੇ ਉਸ ਨਾਲ ਭਾਂਤ ਭਾਂਤ ਦੇਕ੍ਰ ਕਰਮ ਕਮਾਉਂਦੀ ਹੈ । ਚਰਿਤ੍ਰ ੨੨੫ ਵਿਚ ਚਖੁਚਾਰ ਮਤੀ ਬਾਰਾਣਸੀ ਦੇ ਰਾਜੇ ਬਿਮਲਾ ਸੈਨ ਦੇ ਪੁੱਤਰ ਸੁਨਤ ਕੁਅਰ ਉਤੇ ਮੋਹਿਤ ਹੋ ਲੋਕ ਲਾਜ ਤਿਆਗ ਕੇ ਵੀ ਉਸਨੂੰ ਨਿਝੱਕ ਹੋਕੇ ਮਿਲਦੀ ਹੈ, ਵੇਖੋ :

''ਜਿਹ ਆਵਤ ਉਡਿ ਮਿਲੈ ਸੰਕਿ ਕੋ ਛੋਰਿਕੈ ।।

ਹੋ ਲੋਕ ਲਾਜ ਕੁਲਕਾਨਿ ਕਰੋਰਿਕ ਓਰਕੈ ।।'' (ਪੰਨਾ ੧੧੩੫)

ਚਰਿਤ੍ਰ ੨੫੧ ਵਿਚ ਬਿਕਨ ਕੇਤੁ ਨ੍ਰਿਪਤ ਤੇ ਰਾਣੀ ਮਕਰਾਛ ਕੁਅਰਿ ਦੀ ਸੁਤਾ ਪਿਤਾ ਨਾਲ ਸ਼ਿਕਾਰ ਖੇਡਨ ਗਈ ਉਥੇ ਮਿਲੇ ਇਕ ਯੁਵਕ ਧੁਜ ਕੁਅਰ ਉਤੇ ਫਿਦਾ ਹੋਈ । ਪਿਤਾ ਨੂੰ ਛਲ ਕੇ ਵੀ ਯਾਰ ਨਾਲ ਰਤਿ ਮਾਣ ਲੈਂਦੀ ਹੈ । ਚਰਿਤ੍ਰ ੨੫੩ ਵਿਚ ਰਾਜਾ ਹੰਸਧੁਜਾ ਤੇ ਰਾਣੀ ਸਕੁਚਮਤੀ ਦੀ ਕੰਨਿਆ ਸ਼ਿਕਾਰ ਕਰਨ ਆਏ ਸੁਖਮਤੀ ਨਾਗਰ ਕੁਅਰ ਉਤੇ ਮੋਹਿਤ ਹੋ ਉਸ ਨਾਲ ਰਤਿ ਮਾਣ ਲੈਂਦੀ ਹੈ ਅਤੇ ਪਿਤਾ ਨੂੰ ਛਲ ਨਾਲ ਉਸ ਨੂੰ ਅਤਿਥੀ ਦੱਸ ਕੇ ਵਿਆਹ ਲਈ ਰਾਜੀ ਕਰ ਲੈਂਦੀ ਹੈ । ਚਰਿਤ੍ਰ ੨੬੨ ਵਿਚ ਕਿਲਮਾਨਸ ਦੇਸ ਦੇ ਰਾਜਾ ਇੰਦ੍ਰ ਯਤਨ ਉਤੇ ਅਤੇ ਰਾਣੀ ਕਿਲਮਾਕਨ ਮਤ ਦੀ ਧੀ ਮਾਸੂਕਮਤੀ ਇਕ ਸੌਦਾਗਰ ਉਤੇ ਮੋਹਿਤ ਹੋ ਪਿਤਾ ਦਾ ਧਨ ਚੋਰੀ ਕਰਕੇ ਯਾਰ ਨਾਲ ਨਿਕਲ ਜਾਂਦੀ ਹੈ । ਚਰਿਤ੍ਰ ੨੬੯ ਵਿਚ ਗੁਆ ਬੰਦ੍ਰ ਦੇ ਚੰਦ੍ਰਸੁਰ ਨ੍ਰਿਪ ਤੇ ਰਾਣੀ ਸਿਵਗਤੀ ਦੀ ਲੜਕੀ ਝਖਕੇਤ ਮਤੀ ਇਕ ਸ਼ਾਹ ਉਤੇ ਮੋਹਿਤ ਹੋ ਕੇ ਉਸ ਨਾਲ ਹੀ ਭੱਜ ਜਾਂਦੀ ਹੈ । ਚਰਿਤ੍ਰ ੨੮੬ ਵਿਚ ਬਾਰਕ ਦੇ ਰਾਜਾ ਦੀ ਕੰਨਿਆ ਬਿਖਯਾ ਇਕ ਯੁਵਕ ਪ੍ਰਭਾ ਸੈਨ ਦੇ ਪਿਆਰ ਵਿਚ ਰਸ ਕੇ ਉਸ ਨੂੰ ਵਰ੍ਹਨ ਦਾ ਛਲ ਕਰ ਲੈਂਦੀ ਹੈ । ਚਰਿਤ੍ਰ ੨੯੯ ਵਿਚ ਰਾਜਾ ਚੰਦ੍ਰ ਚੂੜ ਤੇ ਰਾਣੀ ਅਮਿਤ ਪ੍ਰਭਾ ਦੇ ਪੁੱਤਰ ਉਤੇ ਇਕ ਸ਼ਾਹ ਦੀ ਕੰਨਿਆ ਅਛਲ ਦੇਇ ਰੀਝ ਕੇ ਉਸ ਦੀ ਸੰਗਲਾਦੀਪ ਤੋਂ ਅਵਧੂਤ ਛੰਦ ਦੀ ਧੀ ਅਵਧੂਤ ਮਤੀ ਨੂੰ ਉਧਾਲ ਕੇ ਲਿਆਉਣ ਦੀ ਸ਼ਰਤ ਪੂਰੀ ਕਰਕੇ ਉਸ ਨੂੰ ਪਰਨਾ ਲੈਂਦੀ ਹੈ । ਚਰਿਤ੍ਰ ੩੨੫ ਵਿਚ ਰਾਜਾ ਸੁਲਤਾਨ ਸੈਨ ਤੇ ਰਾਣੀ ਸੁਲਤਾਨ ਦੇਇ ਦੀ ਕੰਨਿਆ ਸੁਲਤਾਨ ਕੁਅਰਿ ਇਕ ਰਾਜ ਕੰਵਰ ਉਤੇ ਮੋਹਿਤ ਹੋ ਕੇ ਉਸ ਨਾਲ ਤ੍ਰਿਪਤੀ ਕਰਕੇ ਉਸ ਨੂੰ ਨਿਰਬਲ ਬਣਾ ਦਿੰਦੀ ਹੈ ਅਤੇ ਫਿਰ ਇਕ ਹੋਰ ਯਾਰ ਨੂੰ ਪ੍ਰੇਮ ਜਾਲ ਵਿਚ ਫਸਾ ਕੇ ਉਸ ਨੂੰ ਸ਼ਿਵ ਦਾ ਮਿਲਿਆ ਵਰਦਾਨ ਦੱਸ ਕੇ ਵਰ੍ਹ ਲੈਂਦੀ ਹੈ ।

ਕਾਮ-ਮੱਧੀ ਨਾਰੀ ਆਪਣੀਆਂ ਕਾਮ-ਅਕਾਂਖਿਆਂ ਦੀ ਪੂਰਤੀ ਅਤੇ ਸੰਤੁਸ਼ਟਤਾ ਲਈ ਹਰ ਕੁਕਰਮ, ਪਾਪ, ਜ਼ੁਲਮ ਅਤੇ ਘਿਰਣਤ ਕਾਰਜ ਲਈ ਤਤਪਰ ਹੋ ਜਾਂਦੀ ਹੈ ।

ਚਰਿਤ੍ਰ ੩੧ ਵਿਚ ਮਾਨ ਮੰਜਰੀ ਨਾਰੀ ਇਕ ਸੁੰਦਰ ਯੁਵਕ ਬਿੰਧਯਾ ਨਿਧਿ ਉਤੇ ਮੋਹਿਤ ਹੋਈ ਉਸ ਨਾਲ ਰਤਿਮਾਣ ਲਈ ਬਿਹਬਲ ਹੈ । ਪਰ ਉਸ ਵਲੋਂ ਕੂੜਾ ਇਨਕਾਰੀ ਹੋਣ ਉਤੇ ਉਹ ਉਸ ਨੂੰ ਚੋਰ ਕਹਿਕੇ ਪਕੜਵਾ ਦਿੰਦੀ ਹੈ । ਚਰਿਤ੍ਰ ੩੬ ਵਿਚ ਗੈਂਡੇ ਖਾਂ ਤੋਂ ਡੋਗਰ ਦੀ ਪਤਨੀ ਫਤੇਮਤੀ ਇਕ ਚਰਵਾਹੇ ਉਤੇ ਹੀ ਰੀਝ ਕਰ ਉਸ ਨਾਲ ਰਤਿ ਮਾਣਦਿਆਂ ਪਕੜੇ ਜਾਣ ਉਤੇ ਪਤੀ ਨੂੰ ਜ਼ਖਮੀ ਕਰ ਦਿੰਦੀ ਹੈ । ਚਰਿਤ੍ਰ ੧੧੮ ਵਿਚ ਰਾਵ ਪੱਛਮਿ ਦੇਵ ਦੀ ਰਾਣੀ ਮੰਤ੍ਰਕਲਾ ਦੋ ਪੁੱਤਰਾਂ ਦੇ ਹੁੰਦਿਆਂ ਵੀ ਪਤੀ ਦੀ ਮੌਤ ਬਾਅਦ ਕਿਸੇ ਹੋਰ ਪੁਰਖ ਉਤੇ ਡੁੱਲ੍ਹ ਕੇ ਉਸ ਨੂੰ ਵਰਨ ਲਈ ਦੋਵੇਂ ਪੁੱਤਰਾਂ ਨੂੰ ਮਰਵਾ ਦਿੰਦੀ ਹੈ, ਭਾਵੇਂ ਉਸ ਦੇ ਇਸ ਪਾਪ ਕਰਮ ਤੋਂ ਉਸਦਾ ਨਵਾਂ ਯਾਰ ਦੁਚਿਤਾਈ ਚ ਫੱਸਿਆ ਸੋਚਦਾ ਹੈ :



"ਤਿਜਹੂੰ ਨ ਸਕੈ ਰਮਿਹੂੰ ਨ ਸਕੈ ਇਹ ਭਾਂਤੀ ਕੀ ਆਨਿ ਬਨੀ ਦੁਚਿਤਾਈ ॥
ਬੈਠ ਸਕੈ ਉਠਹੂੰ ਨ ਸਕੈ ਕਹਿਹੂੰ ਨੂੰ ਨ ਸਕੈ ਕਛੁ ਬਾਤ ਬਨਾਈ ॥"

(ਪੰਨਾ ੯੮੨)

ਚਰਿਤ੍ਰ ੧੭੦ ਵਿਚ ਪਲਵਲ ਦੇ ਰਾਵ ਸਰਬ ਸਿੰਘ ਦੀ ਰਾਣੀ ਇਕ ਹੋਰ ਰਾਵ ਰਾਵਤ ਸਿੰਘ ਉਤੇ ਮੋਹਿਤ ਹੋ ਕੇ ਉਸ ਨਾਲ ਰਸ ਮਾਣਦੀ ਹੈ ਅਤੇ ਰਾਵ ਸਰਬ ਸਿੰਘ ਆਪਣੀ ਇਕ ਸਖੀ ਉਤੇ ਫਿਦਾ ਹੋਇਆ ਉਸ ਨਾਲ ਮਸਤ ਰਹਿੰਦਾ ਹੈ ਉਹ ਚਤੁਰ ਸਖੀ ਰਾਣੀ ਅਤੇ ਰਾਵਤ ਸਿੰਘ ਨੂੰ ਇੱਕਠਿਆਂ ਰਮਦਿਆਂ ਵੇਖ ਕੇ ਪੱਜ ਨਾਲ ਦੋਹਾਂ ਨੂੰ ਪਕੜਵਾ ਕੇ ਰਾਵ ਹੱਥੋਂ ਕਤਲ ਕਰਵਾ ਆਪ ਉਸਨੂੰ ਵਰ ਲੈਂਦੀ ਹੈ । ਚਰਿਤ੍ਰ ੧੯੮ ਵਿਚ ਚੰਚਲ ਪ੍ਰਭਾ ਜਾਟਜਾ ਸੱਤ ਖਸਮ ਵਾਰੋ ਵਾਰੀ ਵਰਦਿਆਂ ਨਾ-ਪਸੰਦ ਹੋਣ ਉਤੇ ਉਨ੍ਹਾਂ ਨੂੰ ਮਰਵਾ ਦਿੰਦੀ ਹੈ । ਚਰਿਤ੍ਰ ੨੧੦ ਵਿਚ ਮੱਗਧ ਦੇਸ ਦੇ ਰਾਵ ਸਰਸ ਸਿੰਘ ਦੀ ਰਾਣੀ ਚੰਚਲ ਕੁਅਰਿ ਆਪਣੇ ਇਕ ਸੇਵਕ ਉਤੇ ਮੋਹਿਤ ਹੋਈ ਉਸਨੂੰ ਮਾਣਨਾ ਚਾਹੁੰਦੀ ਹੈ, ਪਰ ਉਸ ਸੇਵਕ ਵਲੋਂ ਇਸ ਕੁਕਰਮ ਤੋਂ ਇਨਕਾਰੀ ਹੋਣ ਉਤੇ ਉਹ ਉਸਦੇ ਗਲ ਰੱਸਾ ਪਾ ਕੇ ਫਾਹਾ ਦੇਕੇ ਖੂਹ ਵਿਚ ਸੁੱਟ ਦਿੰਦੀ ਹੈ, ਵੇਖੋ :

"ਮੈਂ ਤੁਮਰੀ ਲਖਿ ਪ੍ਰਭਾ ਬਿਕਾਨੀ ॥ ਮਦਨ ਤਾਪ ਤੇ ਭਈ ਦਿਵਾਨੀ ॥
ਤਾਕੀ ਕਹੀ ਨ ਮੂਰਖ ਮਾਨੀ ॥ ਤਬ ਰਾਨੀ ਅਤਿ ਹ੍ਰਿਦੈ ਰਿਸਾਨੀ ॥
ਫਾਂਸ ਡਾਰਿ ਤਾਂਕੌ ਬਧ ਕਿਯੋ ॥ ਬਹੁਰੋ ਡਾਰਿ ਕੂਪ ਮਹਿ ਦਿਯੋ ॥" (ਪੰਨਾ ੧੧੧੬)

ਚਰਿਤ੍ਰ ੨੨੩ ਵਿਚ ਰਾਧਾਵਤੀ ਦੇ ਰਾਜਾ ਕੂਰਕੇਤ ਦੀ ਰਾਣੀ ਛੱਣਪਤੀ ਇਕ ਨੌਜਵਾਨ ਉਤੇ ਰੀਝ ਕੇ ਉਸ ਪਾਸੋਂ ਰਤਿ ਲਈ ਤਰਲੇ ਲੈਂਦੀ ਹੈ, ਪਰ ਉਸ ਵੱਲੋਂ ਇਨਕਾਰ ਕਰਨ ਤੇ ਉਸਦਾ ਵੱਤ ਕਰ ਦਿੰਦੀ ਹੈ ਅਤੇ ਉਸਦਾ ਮਾਸ ਰਿੰਨ ਕੇ ਪਤੀ ਨੂੰ ਖਵਾ ਦਿੰਦੀ ਹੈ, ਵੇਖੋ :

"ਤਾਸੋਂ ਰਤਿ ਜਿਨ ਜਾਨਿ ਨ ਕਰੀ ॥ ਤਾ ਪਰ ਅਧਿਕ ਕੋਪ ਤ੍ਰਿਯ ਭਰੀ ॥
ਹੈ ਨ੍ਰਿਪ ਕੋ ਤਿਹੱ ਮਾਸ ਖਵਾਯੋ ॥ ਮੂਰਖ ਨਾਹਿ ਨਾਹਿ ਕੁਛ ਪਾਯੋ ॥"

(ਪੰਨਾ ੧੧੩੩)

ਚਰਿਤ੍ਰ ੨੩੧ ਵਿਚ ਬਾਵਲੀ ਦੇ ਮਾਲਵ ਗਵਾਰ ਦੀ ਰਿਸ਼ਟ ਪੁਸ਼ਟ ਪਤਨੀ ਮੈਨਕਲਾ ਪਿੰਡ ਅਮਟੇ ਇਕ ਫੌਜਦਾਰ ਉਤੇ ਰੀਝੀ, ਪਤੀ ਦਾ ਵੱਤ ਕਰਵਾ ਕੇ ਉਸ ਨਾਲ ਹੀ ਰਹਿਣ ਲੱਗ ਪੈਂਦੀ ਹੈ । ਚਰਿਤ੍ਰ ੨੩੩ ਵਿਚ ਬਿੱਛਚਨਪੁਰ ਦੇ ਰਾਵ ਦੀ ਰਾਣੀ ਬਿੱਛਚਨਮਤੀ ਇਕ ਹੋਰ ਨ੍ਰਿਪ ਨਾਲ ਰਮ ਕੇ ਉਸ ਦੇ ਬਾਗ ਵਿਚ ਉਸ ਨਾਲ ਰਤਿ ਮਾਣਦਿਆਂ ਪਕੜੇ ਜਾਣ ਤੇ ਪਤੀ ਦਾ ਵੱਤ ਕਰ ਦਿੰਦੀ ਹੈ । ਚਰਿਤ੍ਰ ੨੩੪ ਵਿਚ ਟੈਕ ਟੋਡਾ ਸ਼ਹਿਰ ਦੇ ਰਾਵ ਨ੍ਰਿਪ ਸੈਨ ਦੀ ਪਤਨੀ ਨ੍ਰਿਪਤਿਕਲਾ ਭੱਟ ਐਂਡੋਰਾਇ ਦੇ ਜਵਾਨ ਪੁੱਤਰ ਉਤੇ ਮੋਹਿਤ ਹੋਈ ਉਸ ਨਾਲ ਪਕੜੇ ਜਾਣ ਉਤੇ ਆਪਣਾ ਪਿੱਛਾ ਛੁਡਾਉਣ ਲਈ ਉਸ ਨੂੰ ਜ਼ਬਰਦਸਤੀ ਕੀਤਾ ਕੁਕਰਮ ਦੱਸਦੀ ਹੈ, ਪਰ ਉਹ ਯੁਵਕ ਰਾਵ ਨੂੰ ਅਸਲੀਅਤ ਦੱਸਦਿਆਂ ਕਹਿੰਦਾ ਹੈ :

"ਤ੍ਰਿਯ ਕੈ ਬਚਨ ਚੋਰ ਸੁਨ ਪਾਇਯੋ ॥ ਨ੍ਰਿਪਤਿ ਭਏ ਕਹਿ ਸਾਚੁ ਸੁਨਾਯੋ ॥
ਯਹ ਰਾਨੀ ਮੋਰੇ ਸੰਗ ਰਹਈ ॥ ਅਬ ਮੋਕੋ ਤਸਕਰ ਕਰ ਕਹਈ ॥"

(ਪੰਨਾ ੧੧੪੫)



ਚਰਿਤ੍ਰ ੨੪੧ ਵਿਚ ਨਿਲ ਮਾਖਨ ਦੇਸ ਦੇ ਰਾਜਾ ਦੀ ਰਾਣੀ ਬਿਰਹ ਮੰਜਰੀ ਕਿ... ਛੈਲੇ ਬਿਚੱਛਨ ਉਤੇ ਫਿਦਾ ਹੋ ਕੇ ਉਸ ਨਾਲ ਰਤਿ ਮਾਣਦਿਆਂ ਪਕੜੇ ਜਾਣ ਤੇ ਪਤੀ ਨੂੰ ਮਾਰ ਦਿੰਦੀ ਹੈ ਤਾਜੋਂ ਉਹ ਯਾਰ ਨਾਲ ਰਹਿ ਸਕੇ । ਚਰਿਤ੍ਰ ੨੪੪ ਵਿਚ ਰਾਜਾ ਪਦਮ ਸਿੰਘ ਤੇ ਰਾਣੀ ਬਿਕ੍ਰਮ ਕੋਅਰਿ ਦੇ ਪੁੱਤਰ ਉਪਰ ਬ੍ਰਿਗਧੁਜ ਸ਼ਾਹ ਦੀ ਧੀ ਨਾਗਰਮਤੀ ਰੀਝੀ ਹੋਈ ਉਸ ਨੂੰ ਵਰਨ ਲਈ ਮਾਤਾ ਪਿਤਾ ਅਤੇ ਪਹਿਲੇ ਪ੍ਰੇਮੀ ਦਾ ਵੱਤ ਕਰ ਦਿੰਦੀ ਹੈ । ਵੇਖੋ :

''ਪ੍ਰਥਮ ਮਾਤ ਪਿਤੁ ਮਾਰਿ ਬਹੁਰਿ ਨਿਜੁ ਮੀਤ ਸੰਘਾਰਯੋ ।।
ਛਲਯੋ ਮੂੜ੍ਹ ਮਤਿ ਰਾਇ ਜਵਨ ਨਹਿ ਨਯਾਇ ਬਿਚਾਰਯੋ ।।'' (ਪੰਨਾ ੧੧੫੭)

ਚਰਿਤ੍ਰ ੨੬੧ ਵਿਚ ਰਾਜਾ ਅਸਿਧੁਜ ਦੀ ਰਾਣੀ ਮਾਸੂਕਮਤੀ ਕੋਈ ਔਲਾਦ ਨਾ ਹੋਣ ਉਤੇ ਕਈਆਂ ਨਾਲ ਸੰਗ ਵਿਚ ਰਮਦੀ ਹੈ ਅਤੇ ਫਿਰ ਇਕ ਚਰਵਾਹੇ ਨਾਲ ਰਮਦਿਆਂ ਪਕੜੇ ਜਾਣ ਉਤੇ ਉਸਨੂੰ ਫਾਹਾ ਦੇ ਕੇ ਆਪ ਭਗਤੀ ਕਰਨ ਦਾ ਛਲ ਕਰਕੇ ਜੰਗਲ ਵਿਚ ਚਲੀ ਜਾਂਦੀ ਹੈ । ਚਰਿਤ੍ਰ ੨੮੪ ਵਿਚ ਕੱਛਹ ਦੇ ਦੱਛਨਿ ਸੈਨ ਰਾਜਾ ਦੀ ਰਾਣੀ ਦੱਛਨਿਵਤੀ ਆਪਣੇ ਨੌਕਰ ਦੀ ਸੂਰਤ ਪਤੀ ਨਾਲ ਮਿਲਦੀ ਹੋਣ ਉਤੇ ਉਸ ਤੇ ਹੀ ਮੋਹਿਤ ਹੋ ਕੇ ਪਤੀ ਨੂੰ ਮਰਵਾ ਕੇ ਰਾਜ ਉਸਨੂੰ ਦਵਾ ਆਪ ਉਸ ਨਾਲ ਰਹਿਣ ਲੱਗ ਪੈਂਦੀ ਹੈ । ਚਰਿਤ੍ਰ ੩੧੦ ਵਿਚ ਗਾਰਵਦੇਸ ਦੇ ਰਾਜਾ ਗੌਰ ਸੈਨ ਦੀ ਰਾਣੀ ਸ੍ਰੀ ਰਸ ਤਿਲਕ ਇਕ ਸ਼ਾਹ ਦੇ ਪੁੱਤਰ ਉਤੇ ਮੋਹਿਤ ਹੋਈ ਉਸ ਨਾਲ ਰੰਗ-ਰਲੀਆਂ ਮਾਣਦਿਆਂ ਪਕੜੇ ਜਾਣ ਤੇ ਪਤੀ ਨੂੰ ਮਹਿਲ ਤੋਂ ਹੇਠਾਂ ਡਿਗਵਾ ਕੇ ਮਾਰ ਦਿੰਦੀ ਹੈ । ਚਰਿਤ੍ਰ ੩੨੩ ਵਿਚ ਭੇਹਰੇ ਦੇ ਰਾਜਾ ਭਦ੍ਰਸੈਨ ਦਾ ਪੁੱਤਰ ਪ੍ਰਮੁੱਦ ਸੈਨ ਭਖਦੀ ਜਵਾਨੀ ਵਿਚ ਸ਼ਾਹ ਦੀ ਕੰਨਿਆ ਉਤੇ ਮੋਹਿਤ ਹੋਕੇ ਇਸ ਸ਼ਰਤ ਤੇ ਵਰਨਾ ਚਾਹੁੰਦਾ ਹੈ ਜੇ ਉਹ ਪਹਿਲਾ ਦੋ ਬੰਦੇ ਮਾਰ ਕੇ ਦੱਸ ਸਕੇ । ਉਹ ਸੁੰਦਰੀ ਵੀ ਪ੍ਰੇਮੀ ਉਤੇ ਰੀਝੀ ਤੁਰਕ ਦਾ ਭੇਸ ਕਰਕੇ ਦੋ ਨਮਾਜੀਆਂ ਨੂੰ ਨਮਾਜ ਅਦਾ ਕਰਦਿਆਂ ਸਿਰ ਝੁਕਾਉਣ ਤੇ ਦੋਹਾਂ ਦਾ ਸਿਰ ਕਲਮ ਕਰ ਕੇ ਉਸ ਨੂੰ ਵਰ ਲੈਂਦੀ ਹੈ । ਚਰਿਤ੍ਰ ੩੫੫ ਵਿਚ ਬਿਮਲਮਤੀ ਦੀ ਕੰਨਿਆ ਬਿਲਾਸ ਦੇਇ ਗੰਗਾ ਇਸ਼ਨਾਨ ਕਰਦਿਆਂ ਇਕ ਰਾਵ ਉਤੇ ਰੀਝ ਪਿਤਾ ਨੂੰ ਮਰਵਾ ਕੇ ਰਾਜ ਉਸ ਨੂੰ ਦਵਾ ਕੇ ਵਰ੍ਹ ਲੈਂਦਾ ਹੈ ।

ਕਈ ਨਾਰੀਆਂ ਕੁਕਰਮ ਕਰਦਿਆਂ ਪਰ-ਪੁਰਖਾਂ ਪਾਸੋਂ ਗਰਭਵਤੀ ਹੋ ਜਾਣ ਉਤੇ ਗਰਭ ਨੂੰ ਪਤੀ ਦੁਆਰਾ ਠਹਿਰਾਕੇ ਜਾਣ ਦਾ ਛਲ ਵੀ ਕਰ ਲੈਂਦੀਆਂ ਹਨ ।

ਚਰਿਤ੍ਰ ੧੫ ਵਿਚ ਰਾਮਦਾਸਪੁਰੇ ਦੀ ਭਾਨਮਤੀ ਪਤੀ ਦੀ ਮੌਤ ਉਪਰੰਤ ਕਿਸੇ ਹੋਰ ਪਾਸੋਂ ਗਰਭਵਤੀ ਹੋਣ ਤੇ ਇਹ ਘੁੰਮਾ ਦਿੰਦੀ ਹੈ ਕਿ ਇਹ ਗਰਭ ਉਸ ਨੂੰ ਪਤੀ ਨਾਲ ਸੁਪਨੇ ਵਿਚ ਪਤੀ ਮਿਲਾਪ ਤੋਂ ਹੋਇਆ ਹੈ । ਉਹ ਪੱਜ ਪਾਕੇ ਰਾਮਦਾਸਪੁਰ ਛੱਡ ਕੇ ਕੀਰਤਪੁਰ ਜਾ ਵਸਦੀ ਹੈ । ਚਰਿਤ੍ਰ ੪੨ ਵਿਚ ਮੁਲਤਾਨ ਦੇ ਪੀਰ ਈਨਾਯਤ ਖਾਂ ਦੀ ਪਤਨੀ ਹੁਸਤਸ਼ਕਲਾ ਦਾ ਕੋਈ ਪੱਧਾ ਨਹੀਂ । ਉਹ ਇਕ ਹੋਰ ਪੀਰ ਨੂੰ ਫਸਾ ਕੇ ਉਸ ਨਾਲ ਰਮਣ ਤੋਂ ਹਾਮਲਾ ਹੋਣ ਤੇ ਇਹ ਛਲ ਕਰ ਲੈਂਦੀ ਹੈ ਕਿ ਇਹ ਗਰਭ ਪੀਰ ਦੀਆਂ ਕੀਤੀਆਂ ਦੁਆਵਾਂ ਦਾ ਪਰਿਣਾਮ ਹੈ । ਚਰਿਤ੍ਰ ੭੩ ਵਿਚ ਬਨਾਰਸ ਦੇ ਬਿਸ਼ਨ ਦੱਤ ਬਨੀਏ ਦੀ ਨਾਰੀ ਬਿਸ਼ਨਮਤੀ ਪਤੀ ਦੇ ਬਹੁਤ ਲੰਮੇ ਸਮੇਂ ਲਈ ਬਾਹਿਰ ਗਏ ਹੋਣ ਦੇ ਬਾਵਜੂਦ ਕਿਸੇ ਹੋਰ ਪਾਸੋਂ ਜਨਮ ਦੇ ਕੇ ਵੀ ਪਤੀ ਨਾਲ ਛਲ ਕਰ ਲੈਂਦੀ ਹੈ ਕਿ ਇਹ ਬਾਲਕ ਉਸ ਨੂੰ ਮੁਰਜਨਾਥ ਜੋਗੀ ਦੇ ਦ੍ਰਿਸ਼ਟੀ ਭੋਗ ਦੀ ਬਖਸ਼ਿਸ਼ ਦੁਆਰਾ ਮਿਲਿਆ ਹੈ ।



"ਮੁਰਜ ਨਾਥ ਜੋਗੀ ਹੁਤੋ ਸੁ ਆਯੋ ਇਹ ਧਾਮ ।।
ਦ੍ਰਿਸ਼ਟ ਭੋਗ ਮੋਸੋ ਕਿਯੋ ਸੁਤ ਦੀਨੋ ਗ੍ਰਿਹ ਰਾਮ ।।" (ਪੰਨਾ ੯੦੭)

ਚਰਿਤ੍ਰ ੮੬ ਵਿਚ ਚਾਮਰੰਗ ਦਾ ਰਾਜਾ ਇੰਦ੍ਰ ਸਿੰਘ ਆਪਣੀ ਰਾਣੀ ਚੰਦ੍ਰਕਲਾ ਦੇ ਹੁੰਦਿਆਂ ਵੀ ਇਕ ਸਖੀ ਉਤੇ ਮੋਹਿਤ ਹੋ ਕੇ ਉਸ ਨੂੰ ਵੀ ਮਾਣਦਾ ਹੈ । ਉਹ ਸਖੀ ਆਪਣੇ ਇਕ ਹੋਰ ਪ੍ਰੇਮੀ ਫਤਹ ਚੰਦ ਪਾਸੋਂ ਗਰਭਵਤੀ ਹੋਣ ਤੇ ਇਹ ਗਰਭ ਰਾਜਾ ਦਾ ਦੱਸ ਦਿੰਦੀ ਹੈ । ਚਰਿਤ੍ਰ ੨੫੫ ਵਿਚ ਗੁਜਰਾਤਿ ਦੀ ਮਤੀ ਲਹੌਰੀ ਪਟਰਾਣੀ ਆਪਣੇ ਯਾਰ ਪਾਸੋਂ ਗਰਭਵਤੀ ਹੋ ਕੇ ਪਤੀ ਨਾਲ ਭੋਗ ਕਰਕੇ ਇਹ ਗਰਭ ਉਸ ਦਾ ਹੀ ਦੱਸ ਕੇ ਉਸਨੂੰ ਛਲ ਲੈਂਦੀ ਹੈ ।

ਕਾਮ ਚੇਸ਼ਟਾਵਾਂ ਵਿਚ ਖਚਿਤ, ਕਈ ਮੁੱਗਲ-ਤੁਰਕ ਬੇਗਮਾਂ ਵੀ ਕਾਮ-ਕ੍ਰੀੜਾਵਾਂ ਵਿਚ ਗ੍ਰਸਤ ਰਹਿੰਦੀਆਂ ਸਨ ।

ਚਰਿਤ੍ਰ ੧੯ ਵਿਚ ਸ਼ਾਹ ਜਹਾਨਬਾਦ ਦੀ ਸਾਹਰਾ ਬਾਨੋ ਬੇਗਮ ਪਤੀ ਤੋਂ ਇਲਾਵਾ ਕਈ ਹੋਰ ਮੁੱਗਲਾਂ ਨਾਲ ਕੁਕਰਮ ਕਰਦੀ ਹੈ । ਚਰਿਤ੍ਰ ੪੩ ਵਿਚ ਗਾਜ਼ੀਪਰ ਦੇ ਮੀਰਜ਼ਾ ਖਾਨ ਪਠਾਣ ਦੀ ਪਤਨੀ ਆਛੋ ਬੀਬੀ ਆਪਣੇ ਇਕ ਗੁਲਾਮ ਉਤੇ ਮੋਹਿਤ ਹੋਈ ਉਸ ਨਾਲ ਨਿਸ਼ੰਕ ਹੋਕੇ ਰਤਿ ਮਾਣਦੀ ਹੈ । ਚਰਿਤ੍ਰ ੪੬ ਵਿਚ ਕਸ਼ਮੀਰ ਦੇ ਕਾਜ਼ੀ ਅਦਲ ਮੁਹੰਮਦ ਦੀ ਬੇਗਮ ਨੂਰਸ ਕਈਆਂ ਨਾਲ ਤ੍ਰਿਪਤੀ ਲਈ ਰਮਦੀ ਹੈ, ਪਰ ਇਕ ਜਾਟ ਨਾਲ ਰਮਦਿਆਂ ਪਤੀ ਤੇ ਆ ਜਾਣ ਤੇ ਉਹ ਜਾਟ ਨੂੰ ਮੰਜੀ ਹੇਠਾਂ ਵਾੜ ਉਪਰ ਪਤੀ ਨਾਲ ਰਸ ਭੋਗ ਕਰਦੀ ਹੈ ਅਤੇ ਫਿਰ ਪਤੀ ਨੂੰ ਛਲ ਨਾਲ ਬਾਹਿਰ ਭਿਜਵਾਂ ਮੰਜੀ ਹੇਠਾਂ ਜਾਕੇ ਯਾਰ ਨਾਲ ਰਤਿ ਮਾਣਦੀ ਹੈ ।

ਚਰਿਤ੍ਰ ੨੬੭ ਵਿਚ ਸਕਲ ਸੈਨ ਨ੍ਰਿਪ ਦੀ ਰਾਣੀ ਸਕਲਾਮਤੀ ਦੇ ਹੁੰਦਿਆਂ ਵੀ ਇਕ ਕਾਜ਼ੀ ਦੀ ਤੁਰਕਨੀ ਉਸ ਨ੍ਰਿਪ ਉਤੇ ਫਿਦਾ ਹੋ ਕੇ ਸੰਗ ਲਈ ਤਰਲੇ ਲੈਂਦੀ ਹੈ । ਨ੍ਰਿਪ ਸਕਲ ਸੈਨ ਪਿੱਛਾ ਛੁਡਾਉਣ ਲਈ ਉਸਨੂੰ ਆਪਣੇ ਪਤੀ ਦਾ ਘਾਤ ਕਰਨ ਲਈ ਕਹਿ ਬੈਠਦਾ ਹੈ। ਉਹ ਪਾਪਣ ਤੁਰਕਣੀ ਸੱਚਮੁੱਚ ਆਪਣੇ ਪਤੀ ਦਾ ਸਿਰ ਕਲਮ ਕਰਕੇ ਉਸ ਪਾਸ ਲੈ ਆਉਂਦੀ ਹੈ । ਉਹ ਇਸ ਤੁਰਕਨੀ ਨੂੰ ਇਸ ਪਾਪ ਕਰਮ ਲਈ ਧ੍ਰਿਕਾਰ ਪਾਉਂਦਾ ਹੈ, ਪਰ ਉਹ ਨਾਰ ਛਲ ਨਾਲ ਖੂਨ ਦੀ ਲੀਹ ਬਾਰੇ ਦੱਸਕੇ ਇਸ ਕਤਲ ਦਾ ਦੋਸ਼ ਨ੍ਰਿਪ ਸਿਰ ਪਾਕੇ ਉਸਨੂੰ ਕੜਿਕੀ ਵਿਚ ਫਸਾ ਵਰ੍ਹਨ ਲਈ ਲਾਚਾਰ ਕਰ ਦਿੰਦੀ ਹੈ, ਵੇਖੋ :

"ਅਬ ਤੈਂ ਜਾਹਿ ਪਾਪਨੀ ਤਹੀ ।। ਨਿਜ ਕਰ ਨਾਥ ਸੰਘਾਰਾ ਜਹੀ ।।
ਅਬ ਤੇਰੋ ਸਭ ਹੀ ਧ੍ਰਿਗ ਰਾਜਾ ।। ਅਬ ਹੀਂ ਲਗਿ ਜੀਵਤ ਨਿਰਲਾਜਾ ।।
ਸਭ ਬ੍ਰਿਤਾਂਤ ਕਹਿ ਪ੍ਰਥਮ ਸੁਨਾਯੋ ।। ਇਹ ਕਾਜੀ ਰਾਜੈ ਇਨ ਘਾਯੋ ।।
ਹਜਰਤਿ ਬਾਂਧ ਤ੍ਰਿਯਹਿ ਕਹੱ ਦੀਨਾ ।। ਭੇਦ ਕਛੂ ਜਿਯ ਮਾਂਝ ਨ ਚੀਨਾ ।।"

(ਪੰਨਾ ੧੨੧੧)

ਚਰਿਤ੍ਰ ੩੯੨ ਵਿਚ ਬਰਬਰਪੁਰ ਦੇ ਕੁਰੂਪ ਕਾਜੀ ਪੀਰ ਮੁਹੰਮਦ ਦੀ ਖੂਬਸੂਰਤ ਬੇਗਮ ਫਾਤਿਮਾਬਾਨੋ ਸ਼ਾਹ ਬਾਂਕੇ ਰਾਇ ਦੇ ਜਵਾਨ ਪੁੱਤਰ ਉਤੇ ਮੋਹਿਤ ਹੋਈ ਉਸਨੂੰ ਪਾਉਣ ਲਈ ਪਤੀ ਦਾ ਬਧ ਕਰ ਕੇ ਯਾਰ ਨੂੰ ਹੀ ਸੁਣਖਾ ਹੋਇਆ ਪਤੀ ਦੱਸ ਕੇ ਆਪਣੇ ਨਾਲ ਰੱਖ ਲੈਂਦੀ ਹੈ, ਵੇਖੋ :



''ਕਹਯੋ ਸਭੈ ਮਿਲਿ ਦੇਹੁ ਦੁਆਇ ।। ਮਮਿ ਪਤਿ ਸੁੰਦਰਿ ਕਰੈ ਖੁਦਾਇ ।।''
(ਪੰਨਾ ੧੩੪੫)

ਧਰਮ ਆਦਰਸ਼ ਵਿਚ ਕਾਮ-ਸੰਜਮ ਨੂੰ ਤਿਆਗ ਕੇ ਮੁੱਗਲ ਤੁਰਕ ਨਾਰੀਆਂ ਹੀ ਨਹੀ, ਕਈ ਹਿੰਦੂ ਨਾਰੀਆਂ ਵੀ ਹੋਰਾਂ ਤੋਂ ਛੁੱਟ ਮੁੱਗਲਾਂ ਤੇ ਤੁਰਕਾਂ ਨਾਲ ਰਮਣ ਤੋਂ ਸੰਕੋਚ ਨਹੀਂ ਕਰਦੀਆਂ ਸਨ ।

ਚਰਿਤ੍ਰ ੮ ਵਿਚ ਅਕਬਰਾਬਾਦ ਦੀ ਅਨੁਰਾਗਮਤੀ ਕਾਮ ਤ੍ਰਿਪਤੀ ਲਈ ਸੈਯਦ ਸ਼ੇਖ, ਪਠਾਨ ਅਤੇ ਮੁੱਗਲਾਂ ਨਾਲ ਰਮਦੀ ਰਹਿੰਦੀ ਹੈ । ਇਕ ਦਿਨ ਇਤਫਾਕ ਸਭ ਦੇ ਇੱਕਠੇ ਆ ਜਾਣ ਤੇ ਉਹ ਪਿੱਛਾ ਛਡਾਉਣ ਲਈ ਘਰ ਫੂਕ ਕੇ ਸਭ ਨੂੰ ਖਤਮ ਕਰ ਦਿੰਦੀ ਹੈ । ਚਰਿਤ੍ਰ ੯ ਵਿਚ ਲਾਹੌਰ ਦੇ ਸ਼ਾਹ ਦੀ ਪਤਨੀ ਜਗਜੋਤਮਤੀ ਕਿਸੇ ਹੋਰ ਨਾਲ ਰਤਿ ਮਾਣਦਿਆਂ ਪਕੜੇ ਜਾਣ ਉਤੇ ਵੀ ਪਤੀ ਦੇ ਗੁਣ ਗਾਕੇ ਉਸਨੂੰ ਭਰਮਾ ਲੈਂਦੀ ਹੈ, ਵੇਖੋ :

''ਰੀਝ ਗਯੋ ਜੜ ਬਾਤ ਸੁਨਿ ਭੇਦ ਨ ਸਕਯੋ ਪਛਾਨਿ ।।
ਤੁਰਿਤ ਗਯੋ ਸੁ ਉਠਿ ਅਧਿਕ ਪ੍ਰੀਤਿ ਮਨ ਮਾਨਿ ।।'' (ਪੰਨਾ ੮੨੨)

ਚਰਿਤ੍ਰ ੧੭੩ ਵਿਚ ਰਾਇ ਨਿਰਜਨ ਚੋਪਰੋ ਦੀ ਪਤਨੀ ਪਰਲੋਕ ਖਾਂ ਉਤੇ ਮੋਹਿਤ ਹੋਈ ਉਸ ਨਾਲ ਉਸ ਦੇ ਬਾਗ ਵਿਚ ਰਤਿ ਮਾਣਦੀ ਹੈ ਅਤੇ ਘਰ ਪਰਤ ਕੇ ਪਤੀ ਨਾਲ ਛਲ ਕਰਦੀ ਹੈ ਕਿ ਖਾਨ ਨੇ ਉਸ ਨਾਲ ਜ਼ਬਰਦਸਤੀ ਕੀਤੀ ਹੈ । ਇਹ ਸੁਣ ਕੇ ਪਤੀ ਸ਼ੁਕਰ ਮਨਾਉਂਦਾ ਹੈ ਕਿ ਖਾਨ ਨੇ ਕਿਤੇ ਜ਼ਬਰਨ ਉਸਨੂੰ ਆਪਣੇ ਹਰਮ ਵਿਚ ਹੀ ਨਹੀਂ ਪਾ ਲਿਆ ਅਤੇ ਉਹ ਖੈਰ ਨਾਲ ਪਰਤ ਆਈ ਹੈ, ਵੇਖੋ :

''ਭਲੋ ਭਯੋ ਤੂੰ ਘਰਿ ਫਿਰਿ ਆਈ ।। ਪਕਰਿ ਤੁਰਕਨੀ ਕਰ ਨਹਿ ਲਈ ।।
ਜੋ ਕੋਊ ਧਾਮ ਮਲੇਛਨ ਆਵੈ ।। ਧਰਮ ਸਹਿਤ ਫਿਰਿ ਜਾਨ ਨ ਪਾਵੈ ।।''
(ਪੰਨਾ ੧੦੬੬)

ਚਰਿਤ੍ਰ ੧੭੫ ਵਿਚ ਰਾਜੇ ਗਜਨ ਦੇਵ ਦੀ ਲੜਕੀ ਚਮਨ ਕਲਾ ਕਿਲ੍ਹੇ ਉਪਰ ਜੋਬਨ ਖਾਂ ਦੇ ਹੱਲੇ ਸਮੇਂ ਉਸ ਦੀ ਵੀਰਤਾ ਉਤੇ ਰੀਝ ਕੇ ਤੀਰ ਰਾਹੀਂ ਪ੍ਰੇਮ ਸੰਦੇਸ਼ਾ ਭੇਜ ਕੇ ਉਸ ਪਾਸੋਂ ਪਰਨਾਉਣ ਦਾ ਭਰੋਸਾ ਲੈ ਕੇ ਪਿਤਾ ਨੂੰ ਮਰਵਾ ਕੇ ਉਸਦੀ ਜਿੱਤ ਕਰਵਾ ਦਿੰਦੀ ਹੈ। ਪਰ ਅਚਾਨਕ ਜਦ ਜੋਬਨ ਖਾਂ ਕਿਸੇ ਇਸਤ੍ਰੀ ਪਾਸੋਂ ਇਹ ਸੁਣਦਾ ਹੈ ਕਿ ਜੋ ਪਿਉ ਦੀ ਨਹੀਂ ਰਹਿ ਸੱਕੀ ਉਹ ਨਾਰ ਦੀ ਕਿਵੇਂ ਅੰਗਪਾਲ ਬਣੇਗੀ, ਤਾਂ ਉਹ ਚਮਨ ਕਲਾ ਨੂੰ ਜਿੰਨਾਂ ਹੀ ਮੀਨਾਰ ਵਿਚ ਚਿਣਵਾ ਦਿੰਦਾ ਹੈ, ਵੇਖੋ :

''ਏਕ ਨਾਰਿ ਹਸ ਬਚਨਿ ਉਚਾਰੋ ।। ਬਡੋ ਮੂਰਖ ਇਹ ਰਾਵ ਹਮਾਰੋ ।।.......
ਜੋਬਨਖਾਂ ਸੁਨਿ ਏ ਬਚਨ ਮਨ ਮੈ ਰੋਸ ਬਢਾਇ ।।
ਬਡੋ ਮੁਨਾਰ ਉਸਾਰਿ ਤ੍ਰਿਯ ਤਾ ਮੈ ਦਈ ਚਿਨਾਇ ।।'' (ਪੰਨਾ ੧੦੬੮)

ਇੱਥੇ ਹੀ ਬਸ ਨਹੀਂ, ਮੁੱਗਲ ਰਾਜ ਦੇ ਜਾਗੀਰਦਾਰੀ ਪ੍ਰਬੰਧ ਕਾਰਨ ਵੇਸਵਾਵਾਂ ਦੇ ਫਰੇਬ-ਜਾਲ ਅਤੇ ਕਾਮ-ਛਲ ਵੀ ਆਮ ਸਨ ।

ਚਰਿਤ੍ਰ ੧੪੮ ਵਿਚ ਕਨੌਜ ਦੀ ਕੰਚਨੀ ਵੇਸਵਾ ਦੁਰਗਾ ਦੱਤ ਰਾਜਾ ਨੂੰ ਕਾਮ-ਛਲ ਨਾਲ ਆਪਣੇ ਵੱਸ ਕਰਕੇ ਉਸਦੀ ਰਾਣੀ ਨੂੰ ਰਾਵ ਬਿਸ਼ਨ ਸਿੰਘ ਨਾਲ ਰੱਲਿਆ ਦੱਸ ਕੇ ਉਸ ਨੂੰ ਘਰੋਂ ਕੱਢਵਾ ਆਪ ਰਾਜੇ ਨਾਲ ਰਹਿਣ ਲੱਗ ਪੈਂਦੀ ਹੈ । ਚਰਿਤ੍ਰ ੧੩੭ ਵਿਚ ਬਾਸ ਬਰੇਲੀ



ਦਾ ਧਨੀ ਰਾਵ ਇਕ ਵੇਸਵਾ ਉਤੇ ਮੋਹਿਤ ਹੋਇਆ ਸਭ ਕੁਝ ਉਸ ਉਤੇ ਲੁਟਾ ਦਿੰਦਾ ਹੈ ਅਤੇ ਉਸਦੀ ਪਤਨੀ ਬਦਲੇ ਦੀ ਅੱਗ ਵਿਚ ਪਤੀ ਅਤੇ ਵੇਸਵਾਂ ਦੋਹਾਂ ਨੂੰ ਖਾਣੇ ਵਿਚ ਜ਼ਹਿਰ ਮਿਲਾ ਕੇ ਖਤਮ ਕਰਵਾ ਦਿੰਦੀ ਹੈ । ਚਰਿਤ੍ਰ ੧੬੮ ਵਿਚ ਪੱਛਿਮ ਦੇ ਰਾਜਾ ਮੰਡਨ ਦੀ ਰਾਣੀ ਜੋਤਿ ਮਤੀ ਪਤੀ ਦੇ ਇਕ ਵੇਸਵਾਂ ਉਤੇ ਮੁਗਦ ਹੋਣ ਤੋਂ ਦੁੱਖੀ ਹੋਈ ਨੌਕਾ-ਸੈਰ ਦੇ ਬਹਾਨੇ ਆਪ ਪਤੀ ਨੂੰ ਨਾਲ ਲੈ ਇਕ ਠੀਕ ਬੇੜੀ ਵਿਚ ਬੈਠ ਬਚਾ ਕਰ ਲੈ-ਦੀ ਅਤੇ ਵੇਸਵਾਂ ਤੇ ਦੂਜੀਆਂ ਸੱਖੀਆਂ ਨੂੰ ਦੂਜੀ ਟੁੱਟੀ ਬੇੜੀ ਵਿਚ ਬਿਠਵਾਕੇ ਜਾਣ ਬੁੱਝ ਕੇ ਡੁਬਵਾ ਦਿੰਦੀ ਹੈ । ਚਰਿਤ੍ਰ ੨੫੪ ਵਿਚ ਰਾਜਾ ਬਿਸ਼ਨ ਕੇਤ ਆਪਣੀ ਰਾਣੀ ਬਿਸ਼ਨਮਤੀ ਦੇ ਹੋਣ ਤੇ ਵੀ ਪ੍ਰਾਤਕਾਲ ਵੇਸਵਾ ਉਤੇ ਮੋਹਿਤ ਹੋਇਆ ਉਸ ਨਾਲ ਰਮਦਾ ਹੈ । ਉਸਦੀ ਰਾਣੀ ਇਸ ਦੁੱਖ ਤੋਂ ਤੰਗ ਆਕੇ ਉਸ ਵੇਸਵਾ ਨੂੰ ਹੋਰ ਧਨ ਦਾ ਲਾਲਚ ਦੇ ਕੇ ਉਸ ਹੱਥੋਂ ਕਟਾਰੀ ਨਾਲ ਪਤੀ ਦਾ ਵੱਤ ਕਰਾਕੇ ਇਹ ਕਤਲ ਉਸੇ ਵੇਸਵਾਂ ਉਤੇ ਮੜ੍ਹਨ ਦਾ ਛਲ ਕਰ ਲੈਂਦੀ ਹੈ ।

ਕਾਮ ਦੇਵ ਇਤਨਾ ਬਲੀ ਹੈ ਕਿ ਕਈ ਪੁਰਸ਼ ਤੇ ਇਸਤ੍ਰੀਆਂ ਕਾਮ-ਲਾਲਸਾਵਾਂ ਦੀ ਤੀਬਰਤਾ ਵਿਚ ਮਨੁੱਖੀ ਤੇ ਸਮਾਜਿਕ ਮਰਿਆਦਾ ਵਿਚ ਵਰਜਿਤ ਭੋਗ ਦੀਆਂ ਸੀਮਾਵਾਂ ਪਾਰ ਕਰਕੇ ਇਸ ਦੁਸ਼ ਕਰਮ ਵਿਚ ਗ੍ਰਸਤ ਹੋ ਜਾਂਦੇ ਹਨ ।

ਚਰਿਤ੍ਰ ੧੬੬ ਵਿਚ ਸੁਕ੍ਰਿਤ ਸਿੰਘ ਨਰਪਾਲ ਦੀ ਰਾਣੀ ਜੁਬਨ ਕਲਾ ਦਾ ਪੁੱਤਰ ਉਸਦੀ ਸੌਂਕਣ ਧੋਖੇ ਨਾਲ ਦਰਿਆ ਵਿਚ ਰੁੜਵਾ ਦਿੰਦੀ ਹੈ ਅਤੇ ਛਲ ਨਾਲ ਕਹਿ ਦਿੰਦੀ ਹੈ ਕਿ ਉਸਨੂੰ ਬਘਿਆੜ ਵਾਲਾ ਖੜ੍ਹਿਆ ਪੁੱਤਰ ਦੱਸ ਕੇ ਰਮਣ ਲਈ ਆਪਣੇ ਪਾਸ ਰੱਖ ਲੈਂਦੀ ਹੈ, ਵੇਖੋ :

''ਆਠੋ ਜਾਮ ਧਾਮ ਤਿਹੱ ਰਾਖੈ ।। ਪੂਤ ਪੂਤ ਮੁਖ ਤੇ ਤਿਹ ਭਾਖੈ ।।
ਕਾਮ ਕੇਲ ਨਿਸਿ ਭਈ ਕਮਾਵੈ ।। ਮੂਰਖ ਰਾਵ ਭੇਦ ਨਹਿ ਪਾਵੈ ।।''

(ਪੰਨਾ ੧੦੫੭)

ਚਰਿਤ੍ਰ ੧੮੧ ਵਿਚ ਰਾਣੀ ਨਿਮਿਸ ਪ੍ਰਭਾ ਵਿਆਹੀ ਹੋਣ ਉਤੇ ਵੀ ਇਕ ਹੋਰ ਰਾਵ ਸੁਰਗ ਸਿੰਘ ਉਤੇ ਮੋਹਿਤ ਹੋ ਉਸ ਨਾਲ ਰਮਦਿਆਂ ਪਕੜੇ ਜਾਣ ਉਤੇ ਉਸ ਨੂੰ ਧਰਮ-ਭਾਈ ਦੱਸਣ ਦਾ ਛਲ ਕਰ ਲੈਂਦੀ ਹੈ । ਚਰਿਤ੍ਰ ੧੮੪ ਵਿਚ ਬਟਾਲੇ ਦਾ ਮੈਗਲ ਖਾਂ ਪਠਾਣ ਮਦ ਵਿਚ ਗਚਤ ਆਪਣੀ ਧੀ ਨਾਲ ਵੀ ਜ਼ਬਰਦਸਤੀ ਖੇਹ ਖਾਣ ਤੋਂ ਬਾਜ਼ ਨਹੀਂ ਆਉਂਦਾ । ਚਰਿਤ੍ਰ ੨੦੮ ਵਿਚ ਰਾਣੀ ਅਟਪਲ ਪੁੱਤਰ ਨਾ ਹੋਣ ਉਤੇ ਇਕ ਹੋਰ ਪੁਰਖ ਨਾਲ ਯਾਰੀ ਪਾ ਕੇ ਉਸ ਨੂੰ ਧਰਮ ਭਾਈ ਦੱਸਦੀ ਹੈ ਅਤੇ ਪਤੀ ਦੀ ਮੌਤ ਬਾਅਦ ਰਾਜ ਉਸ ਨੂੰ ਦਵਾ ਕੇ ਉਸ ਨਾਲ ਹੀ ਰਹਿਣ ਲੱਗ ਪੈਂਦੀ ਹੈ, ਵੇਖੋ :

''ਏਕ ਪੁਰਖ ਸੋ ਦੋਸਤੀ ਰਾਨੀ ਕਹੀ ਬਨਾਇ ।।
ਕਾਮ ਭੋਗ ਤਾਸੋ ਕਰੈ ਨਿਤ ਪ੍ਰਤਿ ਧਾਮ ਬੁਲਾਇ ।।.........
ਤਾਕੋ ਧਰਮ ਭ੍ਰਾਤ ਠਹਰਾਯੋ ।। ਸਭ ਜਗ ਮਹਿ ਇਹੱ ਭਾਂਤ ਉਡਾਯੋ ।।
ਭਾਇ ਭਾਇ ਕਹਿ ਰੋਜ ਬੁਲਾਵੈ ।। ਕਾਮਕੇਲ ਰੁਚਿ ਮਾਨ ਕਮਾਵੈ ।।''

(ਪੰਨਾ ੧੧੦੭)

ਚਰਿਤ੍ਰ ੨੧੨ ਵਿਚ ਬੁਖਾਰੇ ਦਾ ਰਾਵ ਮੁਹੰਮਦ ਅਤੇ ਉਸਦੀ ਬੇਗਮ ਹੁਸਨ ਜਹਾਂ ਦੀ ਧੀ ਆਪਣੇ ਭਰਾ ਉਤੇ ਹੀ ਰੀਝ ਕੇ ਆਪ ਵੇਸਵਾ ਰੂਪ ਬਣਾ ਉਸ ਨਾਲ ਰਸ ਮਾਣ ਲੈਂਦੀ



ਹੈ ਅਤੇ ਇਸ ਭੇਦ ਤੋਂ ਉਸਨੂੰ ਜਾਣੂ ਨਹੀਂ ਹੋਣ ਦੇਂਦੀ ਵੇਖੋ :

''ਲਪਟਿ ਲਪਟਿ ਤਾਸੋ ਕੁਅਰਿ ਹਰਿ ਮਾਨੀ ਰੁਚ ਆਨ ।।
ਭ੍ਰਾਤ ਭਗਨਿ ਕੇ ਭੇਦ ਕੋ ਸਕਤ ਨ ਭਯੋ ਪਛਾਨ ।।''..........

ਚਰਿਤ੍ਰ ੨੨੪ ਵਿਚ ਜੂਨਾਗੜ੍ਹ ਦੇ ਰਾਜਾ ਬਿਸ਼ਨ ਕੇਤ ਦੀ ਰਾਣੀ ਤ੍ਰਿਖਗਰਿ ਕਲਾ ਇਕ ਛੈਲੇ ਸੋਹਨੇ ਉਤੇ ਮੋਹਿਤ ਹੋਈ ਉਹ ਸ਼ਿਵ ਮੂਰਤੀ ਦੇ ਸਾਮਣੇ ਉਸਨੂੰ ਪੁੱਤਰ ਕਹਿ ਆਪਣੇ ਪਾਸ ਰੱਖਕੇ ਉਸ ਨਾਲ ਰਾਸ ਲੀਲਾ ਕਰਦੀ ਹੈ, ਵੇਖੋ :

''ਨਿਸ ਦਿਨ ਰਾਖਤ ਜਾਰ ਕੋ ਸੁਤ ਸੁਤ ਕਹਿ ਕਹਿ ਧਾਮ ।।
ਸਿਵ ਬਚ ਲਹਿ ਨ੍ਰਿਪ ਚੁਪ ਰਹਯੋ ਇਹ ਛਲ-ਛਲਯੋ ਸੁ ਬਾਮ ।।''

(ਪੰਨਾ ੧੧੩੪)

ਚਰਿਤ੍ਰ ੨੫੯ ਵਿਚ ਰਾਸ਼ਟ੍ਰਦੇਸ ਦੇ ਰਾਜਾ ਰੁਦ੍ਰਕੇਤ ਦੀ ਰਾਣੀ ਮ੍ਰਿਗਰਾਜ ਨਲ ਆਪਣੇ ਛੋਟੇ ਪੁੱਤਰ ਉਤੇ ਰੀਝੀ ਹੋਈ ਉਸ ਨਾਲ ਰਸ ਭੋਗਦੀ ਹੈ ਅਤੇ ਪਤੀ ਦੇ ਵੱਡੇ ਪੁੱਤਰ ਨੂੰ ਮਰਵਾ ਕੇ ਰਾਜ ਉਸ ਨੂੰ ਦਵਾ ਦਿੰਦੀ ਹੈ, ਵੇਖੋ :

''ਰਮਯੋ ਚਹਤ ਲੁਤ ਕੇ ਸੰਗਾ ।। ਰਾਨੀ ਬਯਾਪੀ ਅਧਿਕ ਅਨੰਗਾ ।।''

(ਪੰਨਾ ੧੧੨੫)

ਚਰਿਤ੍ਰ ੨੬੩ ਵਿਚ ਪੂਰਬ ਦੇ ਅਜੈ ਚੰਦ ਨ੍ਰਿਪ ਦੀ ਰਾਣੀ ਨਾਗਰਮਤੀ ਆਪਣੇ ਦੇਵਰ ਉਤੇ ਮੋਹਿਤ ਹੋਈ ਉਸ ਨਾਲ ਕ੍ਰੀੜਾ ਲਈ ਬਿਹਬਲ ਹੈ, ਪਰ ਉਸ ਵਲੋਂ ਇਸ ਕੁਕਰਮ ਲਈ ਰਜਾਮੰਦੀ ਨਾ ਹੋਣ ਉਤੇ ਉਹ ਮਹਿਲ ਨੂੰ ਬਾਰੂਦ ਦੇ ਨਾਲ ਉਡਵਾ ਕੇ ਉਸ ਨੂੰ ਖਤਮ ਕਰਵਾ ਦਿੰਦੀ ਹੈ । ਚਰਤ੍ਰਿ ੨੯੫ ਵਿਚ ਨਰਵਰ ਦੇ ਚੰਚਲ ਸੈਨ ਨ੍ਰਿਪ ਦੀ ਪਤਨੀ ਚੰਚਲ ਦੇਇ ਆਪਣੇ ਵੀਹ ਸਾਲ ਦੇ ਪੁੱਤਰ ਬੀਰ ਸੈਨ ਦੀ ਮੌਤ ਬਾਅਦ ਉਸੇ ਦੀ ਨੁਹਾਰ ਨਾਲ ਮਿਲਦੇ ਇਕ ਹੋਰ ਯੁਵਕ ਨੂੰ ਪੁੱਤਰ ਬਣਾ ਕੇ ਆਪਣੇ ਪਾਸ ਘਰ ਰੱਖਕੇ ਉਸ ਨੂੰ ਸਰੀਰ ਸੌਂਪਦੀ ਹੈ। ਚਰਿਤ੍ਰ ੩੦੯ ਵਿਚ ਕਰਨਾਟਕ ਦੇ ਕਰਨਾਟਕ ਦੀ ਪਤਨੀ ਕਰਨਾਟਕ ਦੇਇ ਇਕ ਸ਼ਾਹ ਉਤੇ ਰੀਝ ਕੇ ਉਸ ਨਾਲ ਰਮਦੀ ਹੈ ਅਤੇ ਉਸ ਸ਼ਾਹ ਦੀ ਕੰਨਿਆਂ ਅਪੂਰਬ ਦੇਇ ਬੀਰਜ ਦੇਵ ਨਾਲ ਵਿਆਹੀ ਹੋਣ ਉਤੇ ਵੀ ਇਕ ਛੈਲੇ ਉਤੇ ਮੋਹਿਤ ਹੋ ਉਸਨੂੰ ਧਰਮ-ਭਾਈ ਦੱਸਣ ਕਾ ਛਲ ਕਰਦੀ ਹੈ, ਵੇਖੋ :

''ਪਠੈ ਸਹਿਚਾਰੀ ਤਾਹਿ ਬੁਲਾਵੈ ।। ਕਾਮ ਭੋਗ ਰੁਚਿ ਮਾਨ ਕਮਾਵੈ ।।..........
ਬੀਰਜ ਕਹੱ ਯਾਦਿ ਨ ਲਯਾਵੈ ।। ਧਰਮ ਭ੍ਰਾਤ ਕਹਿ ਤਾਹਿ ਬੁਲਾਵੈ ।।''

(ਪੰਨਾ ੧੨੬੪)

ਚਰਿਤ੍ਰ ੩੭੨ ਵਿਚ ਰਾਜਾ ਅੱਛਲ ਸੈਨ ਦੀ ਰਾਣੀ ਕੰਚਨ ਦੇਇ ਇਕ ਬੜੇ ਰਿਸ਼ਟਿ ਪੁਸ਼ਟ ਪੁਰਖ ਪ੍ਰਭਾਕਰ ਸ਼ਾਹ ਉਤੇ ਫਿਦਾ ਹੋ ਕੇ ਉਸਨੂੰ ਮਾਨਣ ਲਈ ਉਸ ਨੂੰ ਪਿੱਛਲੇ ਜਨਮ ਦਾ ਭਰਾ ਦੱਸਣ ਦਾ ਛਲ ਕਰ ਲੈਂਦੀ ਹੈ, ਵੇਖੋ :

''ਜਾਇ ਰਾਵ ਸੌ ਬਾਤ ਜਨਾਈ ।। ਮੋਰੋ ਸ਼ਾਹ ਪੂਰਬ ਲੋ ਭਾਈ ।।
ਹਮ ਕੋ ਸ੍ਰਾਪ ਏਕ ਰਿਖ ਦਿਯਾ ।। ਤਾਤੇ ਜਨਮ ਦੁਹੂੰ ਹਯਾਂ ਲੀਯਾ ।।''

(ਪੰਨਾ ੧੩੨੭)



ਇਨ੍ਹਾਂ ਚਰਿਤ੍ਰਾਂ ਵਿਚ ਅਸੀਂ ਵੇਖਿਆ ਹੈ ਕਿ ਕਾਮ ਦੀ ਰਸਾਤਲ ਵਿਚ ਡੁੱਬ ਕੇ ਮਾਂ ਪੁੱਤਰ ਨੂੰ; ਪਿਉ ਧੀ ਨੂੰ, ਭੈਣ ਭਰਾ ਨੂੰ ਅਤੇ ਕਈ ਨਾਰੀਆਂ ਯਾਰਾਂ ਨੂੰ ਧਰਮ ਭਾਈ ਦੱਸ ਕੇ ਨਿਸੰਗ ਹੋਕੇ ਮਾਣਦੀਆਂ ਹਨ । ਇਨ੍ਹਾਂ ਕੁਕਰਮਾਂ ਵਿਚ ਗ੍ਰਸ ਕੇ ਉਹ ਲੋਕ-ਕਾਜ, ਰਿਸ਼ਤਿਆਂ ਦੀ ਪਵਿਤ੍ਰਤਾ ਅਤੇ ਸਮਾਜਿਕ ਮਰਿਯਾਦਾ ਨੂੰ ਤਿਲਾਂਜਲੀ ਦੇ ਦਿੰਦੀਆਂ ਹਨ ।

ਇਥੇ ਹੀ ਬੱਸ ਨਹੀਂ, ਕਈ ਇਸਤ੍ਰੀ ਪੁਰਸ਼ ਸਮਲਿੰਗੀ ਭਾਵਨਾ ਵਿਚ ਗ੍ਰਸ ਕੇ ਗੈਰ ਕੁਕਰਮੀ ਕਾਮ ਰੁਚੀਆਂ ਦੀ ਤ੍ਰਿਪਤੀ ਲਈ ਭਟਕ ਜਾਂਦੇ ਹਨ । ਚਰਿਤ੍ਰ ੧੦੫ ਵਿਚ ਅਲਮਿਰਦਾ ਦਾਂ ਤਾਸਬੇਗ ਸ਼ਰਾਬ ਦੇ ਨਸ਼ੇ ਵਿਚ ਪਾਗਲ ਹੋਇਆ ਇਕ ਜੌਹਰੀ ਦੇ ਮੁੰਡੇ ਨਾਲ ਅਟਖੇਲੀਆਂ ਕਰਦਾ ਮੁੰਡੇ ਬਾਜ਼ੀ ਦੇ ਘ੍ਰਿਣਤ ਕਾਰਜ ਵਿਚ ਸੰਲਗਨ ਹੋਕੇ ਉਲੂ ਬਣਦਾ ਹੈ ।

ਰਚਨਾ ਚਰਿਤ੍ਰੋਪਖਾਯਾਨ ਵਿਚ ਪੋਰਾਣਿਕ ਕਥਾਵਾਂ ਨੂੰ ਵੀ ਭਾਰਤੀ ਸਭਿਆਚਾਰ ਦਾ ਅੱਟੁਟ ਅੰਗ ਜਾਣਦਿਆਂ ਲੋਕਾਂ ਦੀ ਸਿਖਿਆ ਵਾਸਤੇ ਉਪਯੋਗ ਵਿਚ ਲਿਆਂਦਾ ਗਿਆ ਹੈ ।

ਚਰਿਤ੍ਰ ੧੨ ਵਿਚ ਰਾਧਾ ਕ੍ਰਿਸ਼ਨ ਦੀ ਪ੍ਰੇਮ ਲੀਲਾ ਦਾ ਪੰਜਾਬੀ ਪੁੱਠ ਦਿੱਤਾ ਰੂਪ ਬੜਾ ਰੌਚਿਕ ਬਣਿਆ ਹੈ, ਵੇਖੋ :

''ਭਗਵਾ ਸੁ ਭੇਸ ਸਾਡੇ ਨੈਨਾ ਦੀ ਲਲਾਈ ਸਈਯੋ
ਯਾਰਾਂ ਦਾ ਧਯਾਨ ਏਹੈ ਕੰਦ ਮੂਲ ਚਾਖਣਾ ।।
ਰੌਦਨ ਦਾ ਮਜਨੁ ਸੁ ਪੁਤਰੀ ਪੱਤ ਗੀਤ ਗੀਤਾ
ਦੇਖਣ ਦੀ ਭਿੱਛਯਾ ਧਯਾਨ ਧੂੰਆ ਬਾਲ ਰਾਖਣਾ ।।
ਆਲੀ ਏਨਾ ਗੋਪੀਯਾਂ ਦੀਯਾਂ ਅੱਖੀਆਂ ਦਾ ਜੋਗੁ ਸਾਰਾ
ਨੰਦ ਦੇ ਕੁਮਾਰ ਨੂੰ ਜਰੂਰ ਜਾਇ ਆਖਣਾ ।।'' (ਪੰਨਾ ੮੨੫)

ਚਰਿਤ੍ਰ ੧੦੨ ਵਿਚ ਰਾਜਾ ਦਸਰਥ ਦੇਵਤਿਆਂ ਦੀ ਸਹਾਇਤਾ ਲਈ ਦੈਂਤਾਂ ਨਾਲ ਯੁੱਧ ਕਰਨ ਜਾਂਦਾ ਹੈ । ਸਾਰਥੀ ਦੇ ਮਾਰੇ ਜਾਣ ਤੇ ਰਾਣੀ ਕੈਕਈ ਕਿਤਨੀ ਕੁਸ਼ਲਤਾ ਨਾਲ ਰੱਥ ਖਿਚਦੀ ਹੈ, ਵੇਖੋ :

''ਐਸੇ ਅਬਲਾ ਰਥਹਿ ਧਵਾਵੈ ।। ਜਹ ਪਹੁਚੈ ਤਾਂਕੋ ਨ੍ਰਿਪ ਆਵੈ ।।
ਉਡੀ ਧੂਰਿ ਲਾਗੀ ਅਸਮਾਨਾ ।। ਅਸਿ ਚਮਕੈ ਬਿਜੁਰੀ ਪਰਮਾਨਾ ।।''
(ਪੰਨਾ ੯੪੭)

ਚਰਿਤ੍ਰ ੧੧੫ ਵਿਚ ਗੌਤਮ ਰਿਸ਼ੀ ਦੀ ਪਤਨੀ ਅਹਿਲਿਆ ਇੰਦਰ ਦੇਵਤਾ ਉਤੇ ਮੋਹਿਤ ਹੋ ਕੇ ਸਖੀ ਭੇਜ ਕੇ ਉਸ ਨੂੰ ਬੁਲਾ ਕੇ ਉਸ ਨਾਲ ਕਾਮ ਕ੍ਰੀੜਾ ਕਰਦੀ ਹੈ, ਪਰ ਉਥੋਂ ਅਚਾਨਕ ਰਿਸ਼ੀ ਦੇ ਪਰਤ ਆਉਣ ਤੇ ਉਹ ਇੰਦ੍ਰ ਨੂੰ ਮੰਜੀ ਹੇਠਾਂ ਵਾੜ ਕੇ ਬਿੱਲਾ ਦੱਸਣ ਦਾ ਛਲ ਕਰ ਲੈਂਦੀ ਹੈ । ਗੌਤਮ ਰਿਸ਼ੀ ਨੂੰ ਫਿਰ ਵੀ ਸਚਾਈ ਦਾ ਪਤਾ ਲੱਗ ਜਾਂਦਾ ਹੈ ਅਤੇ ਉਹ ਅਹਿਲਿਆ ਨੂੰ ਪੱਥਰ ਹੋਣ ਦਾ ਸਰਾਪ ਦੇ ਦਿੰਦਾ ਹੈ, ਵੇਖੋ :

''ਸ੍ਰਾਪ ਦਿਯੋ ਤ੍ਰਿਯ ਕੌ ਬਹੁਰਿ ਜੋ ਤੈ ਕਿਯੋ ਚਰਿੱਤ੍ਰ ।।
ਤੈਂ ਪਾਹਨ ਕੀ ਚਾਰ ਜੁਗ ਹੋਹਿ ਸਿਲਾ ਅਪਵਿੱਤ੍ਰ ।।'' (ਪੰਨਾ ੯੭੯)

ਚਰਿਤ੍ਰ ੧੧੭ ਵਿਚ ਜਜਾਤੀ ਕਾਮ-ਅੰਨਾ ਹੋਕੇ ਸ਼ਚੀ ਦਾ ਜਬਰਦਸਤੀ ਸਤਿ ਧਰਮ ਭੰਗ ਕਰਨਾ ਚਾਹੁੰਦਾ ਹੈ ਤਾਂ ਉਹ ਕੁਰਲਾਦਿਆਂ ਕਹਿੰਦੀ ਹੈ, ਵੇਖੋ :



"ਰੋਇ ਸਚੀ ਯੋ ਬਚਨ ਉਚਾਰੋ ।। ਗਯੋ ਏਸ ਪਰਦੇਸ ਹਮਾਰੋ ।।
ਜਹ ਮੇਰੇ ਸਤ ਕੌ ਤੂੰ ਟਰਿ ਹੈ ।। ਮਹਾਂ ਨਰਕ ਕੇ ਭੀਤਰ ਪਰ ਹੈਂ ।।"

(ਪੰਨਾ ੯੮੧)

ਜਜਾਤੀ ਦੇ ਇਸ ਪਾਪ ਕੁਕਰਮ ਦੇ ਯਤਨ ਕਰਨ ਉਦਾਲਕ ਰਿਸ਼ੀ ਦੇ ਦਿੱਤੇ ਸਰਾਪ ਕਾਰਨ ਉਸਦੀ ਦੀ ਇੰਦਰ ਸਮਾਨ ਸਾਰੀ ਪ੍ਰਤਿਸ਼ਠਾ ਸਮਾਪਤ ਹੋ ਜਾਂਦੀ ਹੈ । ਚਰਿਤ੍ਰ ੧੨੦ ਵਿਚ ਇੰਦ੍ਰ ਦੇ ਰੁਦ੍ਰ ਪ੍ਰਹਾਰ ਦੇ ਯਤਨ ਵਿਚ ਰੁੱਦ੍ਰ ਦੇ ਮੁੱਖ ਤੋਂ ਤਿੰਨਾਂ ਲੋਕਾਂ ਨੂੰ ਭਸਮ ਕਰਨ ਵਾਲੀ ਜ੍ਵਾਲਾ ਵਿਚੋਂ ਨਿਕਲਿਆ ਬ੍ਰਿੰਦਾ-ਪਤੀ ਜਾਲਧੰਰ ਦੈਂਤ ਰੁੱਦ੍ਰ ਦੀ ਪਾਰਬਤੀ ਉਤੇ ਹੀ ਮੁਗਧ ਹੋ ਕੇ ਉਸ ਨੂੰ ਵਰਨ ਲਈ ਬਜ਼ਿਦ ਹੋ ਜਾਂਦਾ ਹੈ । ਇਸ ਉਤੇ ਰੁੱਦ੍ਰ ਅਤੇ ਜਾਲੰਧਰ ਦੈਂਦ ਵਿਚਕਾਰ ਘੋਰ ਯੁੱਧ ਹੁੰਦਾ ਹੈ । ਬ੍ਰਿੰਦਾ ਦੀ ਪਤੀ-ਪਰਾਇਣਤਾ ਕਾਰਨ ਜਾਲੰਧਰ ਦੈਂਤ ਨੂੰ ਹਰਾਉਣਾ ਕਠਿਨ ਹੈ । ਵਿਸ਼ਨੂੰ ਬ੍ਰਿੰਦਾ ਦਾ ਸਤ ਧਰਮ ਭੰਗ ਕਰਕੇ ਉਸ ਦੀ ਸ਼ਕਤੀ ਨੂੰ ਸਮਾਪਤ ਕਰ ਦਿੰਦਾ ਹੈ । ਰੁੱਦ੍ਰ ਅਤੇ ਜਲੰਧਰ ਦੈਂਤ ਦੇ ਸੰਵਾਦ ਵਿਚ ਦੀਖਣ ਵਿਅੰਗ ਉਪਜਦਾ ਹੈ ਜਦ ਰੁੱਦ੍ਰ ਕਹਿੰਦਾ ਹੈ ਕਿ ਧੀਆਂ ਭੈਣਾਂ ਦੇ ਡੋਲੇ ਤਾਂ ਦਿੱਤੇ ਜਾਂਦੇ ਹਨ, ਪਰ ਪਤਨੀ ਦਾ ਡੋਲਾ ਕੱਦੇ ਕਿਸੇ ਨਹੀਂ ਦਿੱਤਾ, ਵੇਖੋ :

"ਤ੍ਰਿਯ ਕੋ ਰੂਪ ਨਿਰਖਿ ਲਲਚਾਯੋ ।। ਚਤੁਰ ਦੂਤ ਤਿਹ ਤੀਰ ਪਠਾਯੋ ।।
ਮੋਕਹੁ ਰੁਦ੍ਰ ਪਾਰਬਤੀ ਦੀਜੈ ।। ਨਾ ਤਰ ਮੀਚ ਮੁੰਡ ਪਰ ਲੀਜੈ ।।
ਮਹਾਂ ਰੁਦ੍ਰ ਬਾਚ ।।
ਦੁਹਿਤਾਂ ਭਗਨੀ ਦੀਜਿਯਤ ਬੇਦ ਬਿਧਾਨ ਬਨਾਇ ।।
ਅਬ ਲੌ ਕਿੰਸੂ ਨਾ ਤ੍ਰਿਯ ਦਈ ਸੁਨੁ ਅਸਰਨ ਕੇ ਰਾਇ ।।.......
ਇਤੈ ਰੁਦ੍ਰ ਕੋਪਯੋ ਸੋ ਛੈਰੂ ਬਚਾਯੋ ।। ਉਤੈ ਬਾਂਧ ਗੜੀ ਅਨੀ ਇੰਦ੍ਰ ਆਯੋ ।।
ਲਏ ਸੂਰ ਸਾਬੀ ਘਨੀ ਚੰਦ੍ਰ ਆਛੇ ।। ਸਭੈ ਸੂਲ ਸੈਥੀ ਲਏ ਕਾਛ ਕਾਛੇ ।।.........
ਇਹ ਚਰਿਤ੍ਰ ਸੋ ਬਿਸਨ ਜੂ ਬ੍ਰਿੰਦਾ ਕੋ ਸਤ ਟਾਰਿ ।।
ਆਨਿ ਰਾਜ ਆਪਨੋ ਲਯੋ ਜਾਲੰਧਰ ਕੌਂ ਮਾਰ ।।" (ਪੰਨਾ ੯੮੫)

ਚਰਿਤ੍ਰ ੧੨੫ ਵਿਚ ਰਾਮ ਰਾਵਣ ਯੁੱਧ ਉਪਰੰਤ ਲੰਕਾਂ ਦੇ ਇਕ ਹੰਕਾਰੀ ਦੇ ਖਾਤਮੇ ਲਈ ਲੰਕਾ ਦੀ ਇੰਦ੍ਰ ਮਤੀ ਵੇਸਵਾ ਮਦਿਰਾ ਵਿਚ ਮਸਤ ਹੋਏ ਦੈਂਤ ਨੂੰ ਹੋਰ ਮਦਿਰਾ ਪਿਲਾਉਣ ਦਾ ਛਲ ਕਰਕੇ ਉਸ ਨੂੰ ਨਿਸ਼ਸਤ੍ਰ ਕਰਕੇ ਜੰਜੀਰਾਂ ਨਾਲ ਬੰਨ੍ਹ ਕੇ ਸਾਰੇ ਨਗਰ ਵਿਚ ਘੁਮਾਉਣ ਤੋਂ ਬਾਅਦ ਡੂੰਘੇ ਗੜ੍ਹੇ ਵਿਚ ਜ਼ਿੰਦਾ ਹੀ ਦਬਵਾ ਦਿੰਦੀ ਹੈ, ਵੇਖੋ :

"ਇੰਦ੍ਰਮਤੀ ਬੇਸ੍ਵਾ ਤਹੱ ਰਹਈ ।। ਅਧਿਕ ਰੂਪ ਤਾਕੋ ਜਗ ਕਹਈ ।।.......
ਤਿਨ ਬੀਰਾ ਤਹ ਤੇ ਲਾਯੋ ਚਲੀ ਤਹਾਂ ਕਹੱ ਧਾਇ ।।
ਬਸਤ੍ਰ ਪਹਿਰਿ ਤਿਤ ਕੋ ਚਲੀ ਜਿਤ ਅਸੁਰਨ ਕੇ ਰਾਇ ।।.........
ਜਿਨ ਖੇਚਰ ਕਰ ਖੱਗ ਲੈ ਖੱਤ੍ਰੀ ਹਨੈ ਅਪਾਰ ।।
ਤੇ ਛੈਲੀ ਇਹ ਛਲ ਛਲਯੋ ਐਸੋ ਚਰਿਤ ਬਿਚਾਰਿ ।।" (ਪੰਨਾ ੯੯੫)

ਚਰਿਤ੍ਰ ੧੩੭ ਵਿਚ ਮੱਛਲੀ ਬੰਦਰ ਦੇ ਦੱਖਣ ਦੀ ਕੰਨਿਆਂ ਦ੍ਰੋਪਤੀ ਦੇ ਸੁੰਬਰ ਵਿਚ ਅਰਜਨ ਪਾਣੀ ਵਿਚ ਹੇਠਾਂ ਵੇਖਦਿਆਂ ਉਤੇ ਬੰਨ੍ਹੀ ਮਛਲੀ ਦੀ ਅੱਖ ਵਿਚ ਤੀਰ ਮਾਰਕੇ ਦ੍ਰੋਪਤੀ



ਨੂੰ ਜਿੱਤ ਲੈਂਦਾ ਹੈ, ਪਰ ਉਥੇ ਹੋਰ ਰਾਜਿਆਂ ਨਾਲ ਯੁੱਧ ਹੋਣ ਤੇ ਉਸ ਦੇ ਮੂਰਛਤ ਹੋ ਜਾਂਣ ਤੇ ਵੀ ਦ੍ਰੋਪਤੀ ਵੀਰਤਾ ਪੂਰਬਕ ਯੁੱਧ ਵਿਚ ਜੂਝ ਕੇ ਯੁੱਧ ਜਿੱਤ ਲੈਂਦੀ ਹੈ, ਵੇਖੋ :

"ਕਿਤੇ ਛਤ੍ਰਿ ਛੇਕੇ ਕੇਤੇ ਛੈਲ ਛੋਰੇ ।। ਕਿਤੇ ਛੱਤ੍ਰਧਾਰੀਨ ਕੇ ਛੱਤ੍ਰ ਤੋਰੇ ।।
ਕਿਤੇ ਹਾਂਕਿ ਮਾਰੇ ਕਿਤੇ ਮਾਰਿ ਡਾਰੇ ।। ਚਹੂੰ ਓਰ ਬਾਜੇ ਸੋ ਮਾਰੂ ਨਗਾਰੇ ।।"
(ਪੰਨਾ ੧੦੧੫)

ਚਰਿਤ੍ਰ ੧੪੧ ਵਿਚ ਭਸਮਾਨੰਦ ਦੈਂਤ ਸ਼ਿਵ ਦੀ ਅਨਿਨ ਭਗਤੀ ਕਰਕੇ ਇਹ ਵਰਦਾਨ ਲੈ ਲੈਂਦਾ ਹੈ ਕਿ ਜਿਸ ਦੇ ਸਿਰ ਉਤੇ ਉਹ ਹੱਥ ਰੱਖੇਗਾ, ਉਹ ਭਸਮ ਹੋ ਜਾਏਗਾ । ਉਹ ਪਾਪੀ ਦੈਂਤ ਕਾਮ-ਵਾਸ਼ਨਾ ਵਿਚ ਅੰਨ੍ਹਾਂ ਹੋ ਕੇ ਗੌਰੀ ਉਤੇ ਮੋਹਿਤ ਹੋਕੇ ਉਸਨੂੰ ਵਰ੍ਹਨ ਲਈ ਰੁੱਦ੍ਰ ਦਾ ਪਿੱਛਾ ਕਰਦਿਆਂ ਉਸ ਦੇ ਸਿਰ ਉਤੇ ਹੱਥ ਰੱਖਕੇ ਭਸਮ ਕਰਨਾ ਚਾਹੁੰਦਾ ਹੈ । ਇਹ ਵੇਖ ਪਾਰਬਤੀ ਛਲ ਨਾਲ ਦੈਂਤ ਨੂੰ ਸ਼ਿਵ ਪਾਸੋਂ ਮਿਲੇ ਵਰਦਾਨ ਦੇ ਪਰਤਾਵੇ ਲਈ ਕਹਿੰਦੀ ਹੈ । ਜਦ ਉਹ ਦੈਂਤ ਪਰਤਾਵੇ ਲਈ ਆਪਣੇ ਸਿਰ ਉਤੇ ਹੱਥ ਰੱਖਣ ਲੱਗਦਾ ਹੈ ਤਾਂ ਉਹ ਆਪਣੇ ਹੱਥੋਂ ਹੀ ਖਤਮ ਹੋ ਜਾਂਦਾ ਹੈ, ਵੇਖੋ :

"ਤਿਨ ਬਹੁ ਬੈਠ ਤਪਸਯਾ ਕਿਯੋ ।। ਯੌ ਬਰਦਾਨ ਰੁੱਦ੍ਰ ਤੇਂ ਲਿਯੋ ।।
ਜਾਕੇ ਸਿਰ ਪਰ ਹਾਥ ਲਗਾਵੈ ।। ਜਰਿਬਰਿ ਭਸਮ ਸੁ ਨਰ ਹੋ ਜਾਵੈ ।।
ਤਿਨ ਗੌਰੀ ਨਾ ਰੂਪ ਨਿਹਾਰਯੋ ।।..........
ਛਿਨ ਮੈਂ ਯਹਿ ਭਸਮ ਕਰਿ ਡਾਰਿਯੋ ।।...........
ਰੁੱਦ੍ਰ ਭਜਤ ਦਾਨੋ ਹੂੰ ਧਾਯੋ ।। ਦਛਨਿ ਪੂਰਬ ਸਿਵਹਿ ਭ੍ਰਮਾਯੋ ।।
ਪੁਨ ਪਛਿਮ ਕੋ ਹਰਜੂ ਧਯੋ ।। ਪਾਛੇ ਲਗਯੋ ਤਾਹਿ ਸੋ ਰਾਯੋ ।।.......
ਅਸ ਚਰਿਤ੍ਰ ਕਰ ਪਾਰਬਤੀ ਦੀਨੋ ਅਸੁਰ ਜਰਾਇ ।।
ਫਟਕਾਚਲ ਸਿਵ ਕੇ ਸਹਿਤੰ ਬਹੁਰਿ ਬਿਰਾਜੀ ਜਾਇ ।।" (ਪੰਨਾ ੧੦੧੯-੨੦)

ਚਰਿਤ੍ਰ ੧੪੨ ਵਿਚ ਸ਼ਹਿਰ ਬਸੇਹਰ ਦੇ ਬਾਣਾਸੁਰ ਨਰੇਸ਼ ਅਤੇ ਰਾਣੀ ਜੋਗਮਤੀ ਦੀ ਕੰਨਿਆਂ ਊਥਾ ਕਨਿਕ ਅਨਿਰੁਧ ਕੁਮਾਰ ਦੇ ਪਿਆਰ ਵਿਚ ਵਿਆਕਲ ਹੋ ਕੇ ਚਿਤ੍ਰ ਰੱਥਾਂ ਰਾਹੀਂ ਉਸ ਨੂੰ ਸਦ ਕੇ ਪ੍ਰੇਮ ਕ੍ਰੀੜਾ ਕਰਦੀ ਹੈ । ਪਿਤਾ ਦੇ ਅਚਾਨਕ ਉਥੇ ਆ ਜਾਣ ਤੇ ਦੋਵੇਂ ਬੰਧੀ ਬਣਾ ਲਏ ਜਾਂਦੇ ਹਨ । ਉਸ ਵੱਲੋਂ ਸੂਚਨਾ ਮਿਲਦਿਆਂ ਹੀ ਕ੍ਰਿਸ਼ਨ ਬਾਲਾਸੁਰ ਦੇ ਸੈਨਿਕਾਂ ਨਾਲ ਯੁੱਧ ਕਰਕੇ ਅਨਿਰੁਧ ਅਤੇ ਊਸ਼ਾ ਨੂੰ ਕੈਦ ਵਿਚੋਂ ਕੱਢ ਕੇ ਦੋਹਾਂ ਦੇ ਲਗਨ ਕਰ ਦਿੰਦੇ ਹਨ । ਚਰਿਤ੍ਰ ੧੯੫ ਵਿਚ ਪਾਂਡਵਾਂ ਦੇ ਬਨਬਾਸ ਦੌਰਾਨ ਰਾਜਾ ਕ੍ਰੀਚਕ ਦ੍ਰੋਪਤੀ ਉਤੇ ਰੀਝਿਆ ਕਾਮ-ਕ੍ਰੀੜਾ ਕਰਨ ਲਈ ਲੋਚਦਾ ਹੈ, ਪਰ ਦ੍ਰੋਪਤੀ ਉਸ ਨਾਲ ਸਮਾਂ ਨਿਸਚਿਤ ਕਰਕੇ ਉਸ ਨੂੰ ਬੁਲਵਾ ਛਲ ਨਾਲ ਭੀਮ ਹੱਥੋਂ ਉਸ ਦਾ ਵੱਤ ਕਰਵਾ ਦਿੰਦੀ ਹੈ । ਚਰਿਤ੍ਰ ੨੦੩ ਵਿਚ ਗੁਅਹਾਠੀ ਦਾ ਰਾਜਾ ਨਰਕਾਸੁਰ ਇਕ ਲੱਖ ਰਾਜਿਆਂ ਨੂੰ ਬੰਦੀ ਬਣਾਕੇ ੧੬ ਹਜ਼ਾਰ ਰਾਣੀਆਂ ਨੂੰ ਵਰ ਲੈਂਦਾ ਹੈ । ਕ੍ਰਿਸ਼ਨ ਜੀ ਉਨ੍ਹਾਂ ਬੰਦੀ ਰਾਜਿਆਂ ਅਤੇ ਕੰਨਿਆਵਾਂ ਦੀ ਪੁਕਾਰ ਸੁਣ ਕੇ ਯੁੱਧ ਛੇੜ ਨਰਕਾਸੁਰ ਦਾ ਵੱਤ ਕਰਕੇ ਸਾਰੇ ਕੈਦੀ ਰਜਿਆਂ ਨੂੰ ਮੁਕਤ ਕਰਾ ਦਿੰਦੇ ਹਨ ਅਤੇ ੧੬੦੦੦ ਰਾਣੀਆਂ ਦਾ ਆਪਣੇ ਨਾਲ ਵਰਨ ਕਰਕੇ ਉਨ੍ਹਾਂ ਦੀ ਲਾਜ਼ ਬਚਾ ਲੈਂਦੇ ਹਨ । ਚਰਿਤ੍ਰ ੩੨੦ ਵਿਚ ਕ੍ਰਿਸ਼ਨ ਰੁਕਮਣੀ ਹਰਣ ਵਿਚ ਰੁਕਮਣੀ ਵਿਵਾਹ ਤੋਂ ਪਹਿਲਾਂ ਹੀ ਕ੍ਰਿਸ਼ਨ ਜੀ ਨੂੰ ਗੌਰੀ ਪੂਜਨ ਸਮੇਂ ਬੁਲਵਾ ਕੇ ਉਸ ਦੇ ਨਾਲ ਰੱਥ ਵਿਚ ਬੈਠ ਜਾਂਦੀ ਹੈ । ਇਸ ਉਤੇ



ਕ੍ਰਿਸ਼ਨ ਜੀ ਦਾ ਰੁਕਮ ਦੀ ਸੈਨਾ ਨਾਲ ਘੋਰ ਯੁੱਧ ਹੁੰਦਾ ਹੈ, ਜਿਸ ਵਿਚ ਜਰਾਸੰਧ ਤੇ ਸ਼ਿਸ਼ੂਪਾਲ ਸਭ ਮਾਰੇ ਜਾਂਦੇ ਹਨ ਅਤੇ ਕ੍ਰਿਸ਼ਨ ਜੀ ਰੁਕਮਣੀ ਨੂੰ ਵਰ ਕੇ ਲੈ ਜਾਂਦੇ ਹਨ । ਚਰਿਤ੍ਰ ੩੨੧ ਵਿਚ ਦੈਂਤਾਂ ਦੇ ਗੁਰੂ ਸ਼ੁਕਰਾਚਾਰਯ ਦੀ ਕੰਨਿਆ ਦਵਿਯਾਨੀ ਦੇਵਾਂ ਦੇ ਗੁਰੂ ਕਚਕਰ ਉਤੇ ਮੋਹਿਤ ਹੋ ਕੇ ਉਸ ਪਾਸ ਕਾਮ ਕੇਲ ਲਈ ਲ੍ਹੇਲੜੀਆ ਲੈਂਦੀ ਹੈ, ਪਰ ਸਤ ਪੁਰਸ਼ ਦੀ ਪਾਲਨਾ ਵਿਚ ਕਚਕਰ ਨੂੰ ਇਹ ਕਾਰਜ ਕਰਨ ਤੇ ਇਨਕਾਰ ਕਰਨ ਲਈ ਉਹ ਪਿਤਾ ਨੂੰ ਉਕਸਾ ਕੇ ਉਸ ਨੂੰ ਮਰਵਾ ਦਿੰਦੀ ਹੈ ।

ਇਨ੍ਹਾ ਪੌਰਾਣਿਕ ਕਥਾਵਾਂ ਅਧਾਰਿਤ ਚਰਿਤ੍ਰਾਂ ਵਿਚ ਅਸੀਂ ਵੇਖਦੇ ਹਾਂ ਕਿ ਇਨ੍ਹਾਂ ਦੇ ਸ੍ਰੋਤ ਭਾਵੇਂ ਪੌਰਾਣਿਕ ਕਥਾਵਾਂ ਹਨ, ਪਰ ਮਨੋਰਥ ਸਿੱਧੀ ਲਈ ਇਨ੍ਹਾਂ ਕਥਾਵਾਂ ਵਿਚ ਕਈ ਪਰਿਵਰਤਨ ਕਰ ਲਏ ਗਏ ਹਨ । ਇਨ੍ਹਾਂ ਵਿਚ ਹੋਰ ਸਿਖਿਆਵਾਂ ਦੇ ਨਾਲ ਕਾਮ ਸ਼ਕਤੀ ਦੀ ਪ੍ਰਬੱਲਤਾ ਪ੍ਰਤਿ ਸਾਵਧਾਨ ਅਤੇ ਸੁਚੇਤ ਕਰਦਿਆਂ ਸੰਕੇਤ ਕੀਤੇ ਹਨ ਕਿ ਪੌਰਾਣਿਕ ਦੇਵੀ-ਦੇਵਤੇ ਤੇ ਦੈਂਤ ਵੀ ਕਾਮ-ਚੇਸ਼ਟਾਵਾਂ ਦੇ ਪ੍ਰਭਾਵ ਤੋਂ ਬੱਚ ਨਹੀਂ ਸਕੇ । ਇਥੇ ਦੇਵੀ-ਦੇਵਤਿਆਂ ਤੇ ਅਸੁਰਾਂ ਦੇ ਕਾਰਜਾਂ ਨੂੰ ਸਾਧਾਰਣ ਮਨੁੱਖੀ ਪੱਧਰ ਉਤੇ ਪੇਸ਼ ਕਰਕੇ ਉਨ੍ਹਾਂ ਦੀ ਪ੍ਰਸਤਸ਼ ਦੇ ਅੰਧ-ਵਿਸ਼ਵਾਸ ਤੋਂ ਵੀ ਵਰਜਿਆ ਹੈ ।

ਪ੍ਰੀਤ ਕਥਾਵਾਂ ਆਧਾਰਿਤ ਚਰਿਤ੍ਰਾਂ ਦਾ ਆਧਾਰ ਪੰਜਾਬ, ਭਾਰਤ ਦੇ ਹੋਰ ਖੇਤਰਾਂ ਵਿਚ ਅਤੇ ਵਿਦੇਸ਼ਾਂ ਦੀਆਂ ਪ੍ਰਚਲਿਤ ਪ੍ਰੀਤ ਕਥਾਵਾਂ ਹਨ । ਏਹਨਾਂ ਲੋਕ ਗਾਥਾਵਾਂ ਵਿਚੋਂ ਬਹੁਤ ਸਾਰੀਆਂ ਨੇ ਤਾਂ ਸਮੇਂ ਸਮੇਂ ਸਾਹਿਤਕ ਰੂਪ ਵੀ ਲੈ ਲਿਆ ਹੋਇਆ ਹੈ ।

ਚਰਿਤ੍ਰ ੯੧ ਵਿਚ ਮਾਧਵਾਨਲ ਰਾਜਾ ਕਾਮਸੈਨ ਦੇ ਰਾਜਾ ਵਿਚੋਂ ਕੱਢੇ ਜਾਣ ਉਤੇ ਰਾਜਾ ਬਿਕ੍ਰਮ ਦੇਵ ਪਾਸ ਜਾ ਕੇ ਮਦਦ ਲੈ ਯੁੱਧ ਛੇਡ ਕਾਮ ਸੈਨ ਨੂੰ ਹਰਾ ਕੇ ਕਾਮ ਕੰਧਲਾ ਵੇਸਵਾ ਨੂੰ ਵਰ ਲੈਂਦਾ ਹੈ । ਉਹ ਦੋਵੇਂ ਪ੍ਰੇਮ ਪ੍ਰੀਖਿਆ ਵਿਚ ਚੇਤਨਾਹੀਣ ਹੋ ਜਾਂਦੇ ਹਨ, ਪਰ ਬੇਤਾਲ ਦੁਆਰਾ, ਅੰਮ੍ਰਿਤ ਛਿੜਕਣ ਉਤੇ ਪੁਨਰ ਜੀਵਿਤ ਹੋ ਕੇ ਪ੍ਰਸੰਨਤਾ ਵਾਲਾ ਜੀਵਨ ਬਤੀਤ ਕਰਦੇ ਹਨ । ਚਰਿਤ੍ਰ ੯੮ ਵਿਚ ਹੀਰ ਰਾਂਝੇ ਦੀ ਪ੍ਰਚਲਿਤ ਕਥਾ ਤੋਂ ਇਲਾਵਾਂ ਇਹ ਵੀ ਦਰਸਾਇਆ ਗਿਆ ਹੈ ਕਿ ਹੀਰ ਪੂਰਵ ਜਨਮ ਵਿਚ ਮੇਨਕਾ ਅਪਸਰਾ ਸੀ ਅਤੇ ਕਪਿਲ ਮੁਨੀ ਦੇ ਸਰਾਪ ਕਾਰਨ ਨਵੇਂ ਜਨਮ ਵਿਚ ਚੂਚਕ ਸਿਆਲ ਦੇ ਘਰ ਪੈਦਾ ਹੋਈ ਸੀ । ਰਾਂਝਾ ਵੀ ਚਿਤ੍ਰਦੇਵੀ ਰਾਣੀ ਦਾ ਪੁੱਤਰ ਸੀ, ਪਰ ਉਸ ਦਾ ਪਾਲਣ ਪੋਸਣ ਇਕ ਜੱਟ ਦੇ ਘਰ ਹੋਇਆ ਸੀ । ਹੀਰ ਤੇ ਰਾਂਝਾ ਭਾਵੇਂ ਸਰੀਰਕ ਰੂਪ ਵਿਚ ਦੋ ਸਨ, ਪਰ ਪ੍ਰੀਤ ਵਿਚ ਆਤਮਿਕ ਤੌਰ ਤੇ ਦੋਨੋ ਇਕਮਿਕ ਹੋ ਗਏ ਸਨ, ਵੇਖੋ :

''ਰਾਂਝਨ ਹੀਰ ਪ੍ਰੇਮ ਮੈਂ ਰਹੈ ਸੇਕ ਹੀ ਹੋਇ ।।
ਕਹਿਬੇ ਕੋ ਤਨ ਏਕ ਹੀ ਲਹਿਬੇ ਕੋ ਤਨ ਦੋਇ ।।'' (ਪੰਨਾ ੯੪੩)

ਚਰਿਤ੍ਰ ੧੦੧ ਵਿਚ ਸੋਹਣੀ-ਮਹੀਵਾਲ ਦਾ ਪ੍ਰੀਤ ਪ੍ਰਸੰਗ ਸੰਖਿਪਤ ਰੂਪ ਵਿਚ ਹੀ ਬਿਆਨ ਕੀਤਾ ਗਿਆ ਹੈ :

''ਰਾਵੀ ਤੀਰ ਜਾਟ ਇਕ ਰਹੈ ।। ਮੇਹੀਵਾਲ ਨਾਮ ਜਗ ਕਹੈ ।।
ਨਿਰਖਿ ਸੋਹਨੀ ਬਸਿ ਹ੍ਵੈ ਗਈ ।। ਤਾਪੈ ਰੀਝਿ ਸੁ ਆਸਿਕ ਭਈ ।।.........
ਭਏ ਸੋਹਨੀ ਰੈਨਿ ਜਬਹੀ ਸਿਧਾਈ ।। ਵਹੈ ਮਾਟ ਲੈ ਕੇ ਛਕੀ ਪ੍ਰੇਮ ਆਈ ।।



ਅਧਿਕ ਜਬ ਸਰਿਤਾ ਭਤਰੀ ਮਾਟਿ ਗਯੋ ਤਬ ਫੂਟਿ ।।
ਡੁਬਕੀ ਲੇਤੇ-ਤਨ ਗਯੋ ਪ੍ਰਾਣ ਬਹੁਰਿ ਗੇ ਛੂਟਿ ।।'' (ਪੰਨਾ ੯੪੬)

ਚਰਿਤ੍ਰ ੧੦੮ ਵਿਚ ਸੱਸੀ ਪੁੰਨੂੰ ਦੀ ਕਥਾ ਵਿਚ ਨਵੀਂ ਕਲਪਨਾ ਕਰਦਿਆਂ ਸੱਸੀ ਦਾ ਨਾਤਾ ਕਪਿਲ ਮੁਨੀ ਦੇ ਰੰਭਾ ਅਪਸਰਾਂ ਉਤੇ ਮੋਹਿਤ ਹੋ ਕੇ ਧਰਤੀ ਉਤੇ ਡਿੱਗੇ ਉਸਦੇ ਰਕਤ ਬੀਜ ਤੋਂ ਪੈਦਾ ਹੋਈਆਂ ਕੰਨਿਆਵਾਂ ਨਾਲ ਜੋੜਿਆ ਗਿਆ ਹੈ ।

''ਏਕ ਦਿਵਸ ਸ੍ਰੀ ਕਪਿਲ ਮੁਨਿ ਇਕਠਾਂ ਕਿਯੋ ਪਯਾਨ ।।
ਹੇਰਿ ਅਪਸਰਾ ਬਸਿ ਭਯੋ ਮੋ ਤੁਮ ਸੁਨਹੁ ਸੁਜਾਨ ।।
ਰੰਭਾ ਨਾਮਾ ਅਪਸਰਾ ਤਾਕੋ ਰੂਪ ਨਿਹਾਰਿ ।।
ਮੁਨਿ ਕੋ ਗਿਰਯੋ ਤੁਰਤ ਹੀ ਬੀਰਜ ਭੂਮਿ ਮਝਾਰ ।।
ਗਿਰਯੋ ਰੇਤ ਮੁਨਿ ਕੋ ਜਬੈ ਰੰਭਾ ਰਹਯੋ ਅਧਾਨ ।।
ਡਾਰ ਸਿੰਧੁ ਸਰਿਤਾ ਤਿਸੈ ਸੁਰਪੁਰ ਕਰਯੋ ਪਯਾਨ ।।
ਬਹਤ ਬਹਤ ਕੰਨਯਾ ਤਹੱ ਆਈ ।। ਆਗੇ ਜਹਾਂ ਸਿੰਧ ਕੋ ਰਾਈ ।।
ਬ੍ਰਹਮਦੱਤ ਸੋ ਨੈਨ ਨਿਹਾਰੀ ।। ਤਹਤੇ ਕਾਢਿ ਸੁਤਾ ਕਰਿ ਪਾਰੀ ।।
ਸਸਿਯਾ ਸੰਖਯਾ ਤਾਕੀ ਧਰੀ ।। ਭਾਂਤਿ ਭਾਂਤਿ ਸੋਂ ਸੇਵਾ ਕਰੀ ।।
ਜਬ ਜੋਬਨ ਤਾਕੋ ਹ੍ਵੈ ਆਯੋ ।। ਤਬ ਰਾਜੈ ਇਹ ਮੰਤ੍ਰ ਪਕਾਯੋ ।।
ਪੁੰਨੂੰ ਪਾਤਿਸਾਹ ਕੌ ਚੀਨੋ ।। ਪਠੈ ਦੂਤ ਤਾਕੋ ਇਕ ਦੀਨੋ ।।
ਪੁੰਨੂੰ ਬਚਨ ਸੁਨਤ ਤਹੱ ਆਯੋ ।। ਰਾਵ ਬਯਾਹ ਕੋ ਬਿਵਤ ਬਨਾਯੋ ।।''

ਸੱਸੀ ਨੂੰ ਵਰਦਾਨ ਮਿਲਦਾ ਹੈ :

''ਭੇਰ ਹਜਾਰ ਬਜੀ ਇਕ ਬਾਰ ਮਹਾਂ ਛਬਿ ਯਾਰ ਹਸੈਂ ਮਿਲਿ ਨਾਰੀ ।।
ਦੇਹਿ ਅਸੀਸ ਕਹੈਂ ਜਗਦੀਸ ਇਹ ਜੋਰੀ ਜਿਯੋ ਜੁਗ ਚਾਰਿ ਤਿਹਾਰੀ ।।''

(ਪੰਨਾ ੯੫੫)

ਇਹ ਆਖਰਲੀ ਪੰਕਤੀ 'ਜੋਰੀ ਜੀਯੋ ਜੁਗ ਚਾਰਿ ਤਿਹਾਰੀ' ਵਾਲੀ ਤਾਂ ਹੁਣ ਵੀ ਸਿੱਖ ਅਨੰਦ ਕਾਰਜ ਸਮੇਂ ਪੜ੍ਹੀ ਜਾਂਦੀ ਹੈ । ਚਰਿਤ੍ਰ ੧੨੯ ਵਿਚ ਮਿਰਜ਼ਾ ਸਾਹਿਬਾਂ ਨੂੰ ਉਧਾਲ ਕੇ ਖੜ੍ਹਦਿਆਂ ਰਾਹ ਵਿਚ ਜੰਡ ਹੇਠ ਸੁਸਤਾਉਣ ਲਈ ਲੇਟ ਜਾਂਦਾ ਹੈ । ਅਚਾਨਕ ਸਾਹਿਬਾਂ ਦੇ ਭਰਾਵਾਂ ਦੇ ਹੱਲੇ ਸਮੇਂ ਸਾਹਿਬਾਂ ਦਾ ਭਰਾਵਾ ਦੇ ਮੋਹ ਵਸ ਤਰਕਸ਼ ਦਾ ਦੂਰ ਜੰਡ ਉਤੇ ਟੰਗ ਦੇਣ ਤੇ ਉਹ ਲਾਚਾਰੀ ਵਿਚ ਕਹਿੰਦਾ ਹੈ ਵੇਖੋ :

''ਭੋਂਡੀ ਰਾਂਡ ਕਹਯੋ ਕਯਾ ਕਰਿਯੋ ।। ਤਰਕਸ ਟਾਂਗਿ ਜਾਂਡ ਪੈ ਧਰਿਯੋ ।।
ਪਹੁਚੇ ਆਨਿ ਪਖਰਿਯਾ ਭਾਰੇ ।। ਕਹਾਂ ਧਰੈ ਤੈਂ ਸਸਤ੍ਰ ਹਮਾਰੇ ।।
ਸਸਤ੍ਰਨ ਬਿਨਾ ਕਹੋ ਕਿਹੱ ਮਾਰੋ ।। ਕਹੋ ਨਾਰੀ ਕਯਾ ਮੰਤ੍ਰ ਬਿਚਾਰੋ ।।''

( ਪੰਨਾ ੧੦੦੧)

ਚਰਿਤ੍ਰ ੧੫੭ ਵਿਚ ਬਿਦ੍ਰ ਦੇ ਭੀਮਸੈਨ ਨ੍ਰਿਪ ਦੀ ਧੀ ਦਮਿਵੰਤੀ ਜੋ ਸੁੰਦਰਤਾ ਦੀ ਮੂਰਤ ਹੈ, ਨੂੰ ਕਈ ਰਾਜਿਆਂ ਦੇ ਪ੍ਰੇਮ ਸੰਦੇਸ਼ ਪ੍ਰਾਪਤ ਹੁੰਦੇ ਹਨ, ਪਰ ਉਹ ਰਾਜਾ ਨੱਲ ਦੇ ਹੰਸ ਦੁਆਰਾ ਮਿਲੇ ਸੰਦੇਸ਼ ਨੂੰ ਹੀ ਪ੍ਰਵਾਨ ਕਰ ਲੈਂਦੀ ਹੈ । ਦਮਿਵੰਤੀ ਦੀ ਅਪੂਰਵ ਸੁੰਦਰਤਾ ਸੰਬੰਧੀ ਉਲੇਖ ਹੋਇਆ ਹੈ, ਵੇਖੋ :



''ਤਾਕੀ ਪ੍ਰਭਾ ਜਹਾਨ ਮੇ ਪ੍ਰਚੁਰ ਭਈ ਚਹੂੰ ਦੇਸ ।।
ਸਭ ਬਯਾਹਨ ਤਾਕੋ ਚਾਹੈਂ ਸੇਸ ਸੁਰੇਸ ਲੁਕੇਸ ।।''

ਰਾਜਾ ਨੱਲ ਅਤੇ ਦਮਵੰਤੀ ਪ੍ਰੇਮ ਪੂਰਵਕ ਜੀਵਨ ਬਤੀਤ ਕਰਦੇ ਹਨ ਪਰ ਰਾਜਾ ਨੱਲ ਪੁਸ਼ਕਰ ਦੇ ਮੇਲਾਵੇ ਵਿਚ ਜੂਆ ਖੇਡਦਿਆਂ ਜੂਏ ਦੀ ਬਾਜ਼ੀ ਵਿਚ ਆਪਣਾ ਰਾਜ ਹਾਰ ਬੈਠਦਾ ਹੈ ਅਤੇ ਉਹ ਦੋਵੇਂ ਵਿੱਛੜ ਜਾਂਦੇ ਹਨ । ਦਮਵੰਤੀ ਆਪਣੀ ਸਹ ਧਰਮ ਦੇ ਪਵਿੱਤਰਤਾ ਦੇ ਬੱਲ ਨਾਲ ਘੋਰ ਸਾਧਨਾ ਕਰਕੇ ਰਾਜਾ ਨੱਲ ਨੂੰ ਫਿਰ ਪ੍ਰਾਪਤ ਕਰ ਲੈਂਦੀ ਹੈ । ਇਥੇ ਜੂਆ ਖੇਡਣਾ ਸਭ ਤੋਂ ਬੁਰਾ ਗਿਣਿਆ ਹੈ ਕਿਉਂਕਿ ਉਹ ਸੁਖਮਈ ਗ੍ਰਿਹਸਤੀ ਨੂੰ ਵੀ ਤਬਾਹ ਕਰ ਦਿੰਦਾ ਹੈ, ਵੇਖੋ :

''ਦਮਵੰਤੀ ਇਹ ਚਰਿਤ ਸੌਂ ਪੁਨਿ ਪਤਿ ਬਰਯੋ ਬਨਾਇ ।।
ਸਭਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ ।।'' (ਪੰਨਾ ੧੦੪੪)

ਚਰਿਤ੍ਰ ੨੦੧ ਵਿਚ ਰੂਮ ਦੀ ਜੁਲੈਖਾਂ ਮਿਸਰ ਦੇ ਇਕ ਗੁਲਾਮ ਹਬਸ਼ੀ ਯੂਸਫ ਉਤੇ ਰੀਝ ਕੇ ਉਸ ਨੂੰ ਮੁਲ ਖਰੀਦ ਨੇ ਉਸ ਨਾਲ ਪ੍ਰੇਮ-ਕ੍ਰੀੜਾ ਮਾਨਣਾ ਚਾਹੁੰਦੀ ਹੈ , ਪਰ ਉਹ ਇਸ ਕੰਮ ਲਈ ਰਾਜ਼ੀ ਨਹੀ ਹੁੰਦਾ । ਬੜੇ ਇਸਰਾਰ ਬਾਅਦ ਹੀ ਉਹ ਮੰਨਦਾ ਹੈ ।

ਇਨ੍ਹਾਂ ਪ੍ਰੀਤ ਕਥਾਵਾਂ ਦੇ ਚਰਿਤ੍ਰ ਵਿਚ ਪ੍ਰਗਟ ਹੋਇਆ ਹੈ ਕਿ ਪਿਆਰ ਮਨੁੱਖੀ ਕਾਮਨਾਵਾਂ ਦਾ ਇਕ ਅਹਿਮ ਜ਼ਜਬਾ ਹੈ । ਅਤੇ ਪ੍ਰੇਮ ਵਿਚ ਲਿਪਤ ਹੋਏ ਨਰ-ਨਾਰੀ ਜਾਤੀ, ਧਰਮ ਅਤੇ ਦੇਸਾਂ ਚੋਂ ਵੱਖ ਹੁੰਦਿਆਂ ਦੇ ਬੰਧਨਾਂ ਤੋਂ ਉਚੇ ਉਠ ਜਾਂਦੇ ਹਨ, ਪਰ ਇਹ ਮਾਰਗ ਬੜਾ ਦੁਸ਼ਵਾਰ ਅਤੇ ਸੂਲਾਂ ਭਰਿਆ ਹੈ । ਪ੍ਰੇਮ ਦੇ ਨਾਲ ਹੀ ਕਈ ਵੇਰ ਕਾਮ ਵਾਸ਼ਨਾਵਾਂ ਸੰਜੁਕਤ ਹੋ ਜਾਂਦੀਆਂ ਹਨ । ਪਰ ਜਦ ਕਾਮ ਦੇ ਨਾਲ ਹੋਰ ਭੈੜੇ ਐਬ ਜੁੜ ਜਾਂਦੇ ਹਨ ਤਾਂ ਰਾਜਾ ਨੱਲ ਵਰਗਾ ਨੇਕ ਪੁਰਸ਼ ਵੀ ਜੂਆ ਖੇਡਦਿਆਂ ਪਤਨੀ ਤੋਂ ਵਿਛੜ ਕੇ ਗ੍ਰਿਹਸਤੀ ਦਾ ਪ੍ਰੇਮ ਤੇ ਸੁੱਖ ਤਬਾਹ ਕਰ ਬੈਠਦਾ ਹੈ ।

ਇਤਿਹਾਸਕ ਕਥਾਵਾਂ ਆਧਾਰਿਤ ਚਰਿਤ੍ਰਾਂ ਦੀ ਸਿਰਜਨਾ ਵਿਚ ਇਤਿਹਾਸ ਭਾਂਤੀ ਸਾਮਗ੍ਰੀ ਦਾ ਉਪਯੋਗ ਹੋਇਆ ਮਿਲਦਾ ਹੈ ।

ਚਰਿਤ੍ਰ ੮੨ ਵਿਚ ਜਹਾਂਗੀਰ ਦੀ ਮੌਤ ਬਾਅਦ ਸ਼ਾਹ ਜਹਾਨ ਵੱਲੋਂ ਤਖ਼ਤ ਉਤੇ ਕਬਜ਼ਾ ਪੱਕਾ ਕਰਨ ਲਈ ਦਰਿਆ ਖਾਂ ਨੂੰ ਖਤਮ ਕਰਨ ਦੇ ਕਈ ਉਪਾਇ ਕੀਤੇ ਜਾਂਦੇ ਹਨ, ਪਰ ਸਫਲਤਾ ਨਹੀਂ ਮਿਲਦੀ । ਅਖਿਰ ਸ਼ਾਹ ਜਹਾਨ ਦੀ ਬੇਗਮ ਪ੍ਰੇਮ-ਛਲ ਕਰਕੇ ਦਰਿਆ ਖਾਂ ਨੂੰ ਦੇਗ ਵਿਚ ਬਿਠਵਾ ਚੋਰੀ ਬੁਲਾਉਣ ਦਾ ਛਲ ਕਰਕੇ ਉਸ ਨੂੰ ਧੋਖੇ ਨਾਲ ਜ਼ਿੰਦਾ ਹੀ ਦਬਵਾ ਦਿੰਦੀ ਹੈ, ਵੇਖੋ :

''ਹਜ਼ਰਤ ਤ੍ਰਿਯ ਕੋ ਚੋਰਿ ਚਿਤ ਕਹਾ ਫਿਰਤ ਹੋ ਐਠਿ ।।
ਬੇਗਿ ਬੁਲਾਯੋ ਬੇਗਿਮਤਿ ਚਲਹੁ ਦੇਗ ਮਹਿ ਬੈਠ ।।'' (ਪੰਨਾ ੯੧੬)

ਚਰਿਤ੍ਰ ੯੭ ਵਿਚ ਸਿਆਲਕੋਟ ਦੇ ਰਾਜਾ ਸਾਲਬਹਾਨ ਨੂੰ ਸ਼ਤਰੰਜ ਦੀ ਖੇਡ ਵਿਚ ਹਰਾ ਕੇ ਉਸ ਦੀ ਕੰਨਿਆਂ ਕੋਕਿਲਾ ਨੂੰ ਬਾਜੀ ਵਿਚ ਜਿੱਤ ਕੇ ਵਰਾ ਲੈਂਦਾ ਹੈ । ਰਸਾਲੂ ਦੇ ਸ਼ਿਕਾਰ ਖੇਡਣ ਗਏ ਪਿਛੋਂ ਰਾਜਾ ਹੋਤੀ ਪ੍ਰੇਮ-ਛਲ ਖੇਡ ਕੇ ਕੋਕਿਲਾ ਨੂੰ ਫਿਸਲਾ ਕੇ ਉਸ ਨਾਲ ਕਾਮ-ਕ੍ਰੀੜਾ ਕਰਦਾ ਹੈ । ਰਸਾਲੂ ਇਹ ਭੇਦ ਖੁੱਲ੍ਹਣ ਤੇ ਰਾਜਾ ਹੋਡੀ ਉਤੇ ਹੱਲਾ ਕਰਕੇ ਉਸ ਨੂੰ

ਮਾਰ ਕੇ ਉਸ ਦਾ ਮਾਸ ਰਿੰਨਵਾ ਕੋਕਿਲਾ ਨੂੰ ਖੁਆ ਦਿੰਦਾ ਹੈ । ਕੋਕਿਲਾ ਨੂੰ ਵੀ ਜਦ ਅਸਲੀਅਤ ਪਤਾ ਲੱਗਦੀ ਤਾਂ ਉਹ ਪਸਚਾਤਪ ਦੇ ਹਾਵੇ ਵਿਚ ਹੀ ਰਾਜੇ ਦੀ ਕਟਾਰ ਨਾਲ ਆਪਣੇ ਪ੍ਰਾਣ ਤਿਆਗ ਦਿੰਦੀ ਹੈ , ਵੇਖੋ :

''ਜੋ ਬਨਿਤਾ ਪਤਿ ਆਪਨੋ ਤਯਾਗ ਔਰ ਪੈ ਜਾਇ ।।
ਸੋ ਐਸੋ ਪੁਨਿ ਤੁਰਤੁ ਹੀ ਕਯੋਂ ਨਹਿ ਲਹਤ ਸਜਾਇ ।।'' (ਪੰਨਾ ੯੩੭)

ਚਰਿਤ੍ਰ ੧੫੫ ਵਿਚ ਸ਼ਾਹ ਜਹਾਨ ਦੀ ਬੇਗਮ ਪ੍ਰਾਨਮਤੀ ਇਕ ਹੋਰ ਸ਼ਾਹ ਦੇ ਪੁੱਤਰ ਉਤੇ ਰੀਝੀ ਉਸ ਨਾਲ ਰਮਦੀ ਰਹਿੰਦੀ ਹੈ । ਚਰਿਤ੍ਰ ੧੬੪ ਵਿਚ ਸ਼ਾਹ ਜਹਾਨ ਦੀ ਬੇਗਮ ਉਦੈਪੁਰੀ ਇਕ ਪਰ-ਪੁਰਖ ਉਤੇ ਮੋਹਿਤ ਹੋ ਉਸ ਨੂੰ ਖਾਣੇ ਦੀ ਦੇਗ ਵਿਚ ਬਿਠਵਾ ਕੇ ਲੈ ਆਉਣ ਦਾ ਛਲ ਕਰ ਲੈਂਦੀ ਹੈ ਅਤੇ ਉਸ ਨਾਲ ਰਸ ਮਾਨਣ ਉਸਨੂੰ ਉਸੇ ਤਰ੍ਹਾਂ ਹੀ ਬਾਹਿਰ ਭਿਜਵਾ ਦਿੰਦੀ ਹੈ । ਇਸ ਕੁਕਰਮ ਦੀ ਸੂਹ ਜਦ ਉਸਦੇ ਯਾਰ ਦੀ ਪਤਨੀ ਨੂੰ ਲੱਗਦੀ ਹੈ ਤਾਂ ਉਹ ਰੋਸ ਵਿਚ ਵਾਵੇਲਾ ਖੜ੍ਹਾ ਕਰ ਦਿੰਦੀ ਹੈ । ਬੇਗਮ ਉਸ ਨਾਰ ਨੂੰ ਵੀ ਧੋਖੇ ਨਾਲ ਸਤੀ ਹੋਣ ਆਈ ਦੱਸਕੇ ਉਸ ਨੂੰ ਜੀਦਿਆਂ ਹੀ ਸੜਵਾ ਦਿੰਦੀ ਹੈ । ਉਸ ਦੇ ਛਲ ਕਰਮ ਬਾਰੇ ਲਿਖਿਆ ਹੈ :

''ਅਤਿ ਰਤਿ ਤਾਸੌ ਮਾਨਿਕੈ ਸੰਗ ਪਿਯਰਵਹਿ ਵਾਸ ਲਯਾਇ ।।
ਹਜਰਤਿ ਕੌ ਇਹ ਛਲ ਛਲਯੋ ਸਵਤਿਹਿ ਦਿਯੋ ਜਰਾਇ ।।'' (ਪੰਨਾ ੧੦੫੫)

ਚਰਿਤ੍ਰ ੨੨੨ ਵਿਚ ਅਕਬਰ ਦੀ ਬੇਗਮ ਭੋਗਮਤੀ ਉਸ ਨਾਲ ਕਾਬਲ ਦੇ ਦੌਰੇ ਤੇ ਗਈ ਉਥੇ ਹੀ ਇਕ ਸ਼ਾਹ ਦੇ ਪੁੱਤਰ ਗੁਲਮਿਹਰ ਉਤੇ ਫਿਦਾ ਹੋ ਕੇ ਉਸ ਨਾਲ ਉਥੇ ਹੀ ਰਹਿਣ ਲੱਗ ਪੈਂਦੀ ਹੈ । ਚਰਿਤ੍ਰ ੨੩੭ ਵਿਚ ਕਮਾਉਂ ਦਾ ਰਾਜਾ ਬਹਾਦਰ ਰਾਇ ਸ੍ਰੀ ਨਗਰ ਦੇ ਰਾਜਾ ਮੇਦਨੀ ਸ਼ਾਹ ਨੂੰ ਛਲ ਨਾਲ ਭੋਗਮਤੀ ਵੇਸਵਾ ਦੇ ਕਾਮ ਜਾਲ ਵਿਚ ਫਸਾ ਕੇ ਉਸ ਦੇ ਰਾਜ ਉਤੇ ਹਮਲਾ ਕਰਕੇ ਸ੍ਰੀ ਨਗਰ ਨੂੰ ਲੁੱਟ ਲੈਂਦਾ ਹੈ । ਵੇਸਵਾ ਛਲ ਕਿਤਨਾ ਪ੍ਰਬਲ ਹੈ, ਵੇਖੋ :

''ਇਹੱ ਛਲ ਸੇ ਰਾਜਾ ਛਲਯੋ ਕਰੀ ਮਿਤ੍ਰ ਕੀ ਜੀਤ ।।
ਦੇਵ ਅਦੇਵ ਨ ਲਹਿ ਸਕਹਿ ਯਹ ਇਸਤ੍ਰਿਯਨ ਕੀ ਰੀਤ ।।'' (ਪੰਨਾ ੧੧੪੮)

ਚਰਿਤ੍ਰ ੨੭੮ ਵਿਚ ਸ਼ਾਹਜਹਾਨਾਬਾਦ ਵਿਚ ਸ਼ਾਹ ਜਹਾਨ ਦੀ ਪੁੱਤਰੀ ਰੌਸ਼ਨਆਰਾ ਪੀਰ ਸੈਫਦੀਨ ਉਤੇ ਮੋਹਿਤ ਹੋ ਕੇ ਉਸਦੀ ਮੁਰੀਦ ਬਣ ਕੇ ਉਸ ਨੂੰ ਭੋਗਣ ਦਾ ਛਲ ਕਰਦੀ ਹੈ । ਚਰਿਤ੍ਰ ੩੩੫ ਵਿਚ ਸਰੋਹੀ ਦੇ ਰਾਵ ਬ੍ਰਿਕਤਕ੍ਰਨ ਅਤੇ ਰਾਣੀ ਅਬਲਾਦੇਇ ਦਾ ਪੁੱਤਰ ਬੀਰਯ ਦੇਵ ਦਿਲੀਸ ਅਲਾਵਦੀਨ ਦੀ ਫੌਜਦਾਰੀ ਕਰਦਿਆਂ ਉਸਦੀ ਲੜਕੀ ਸ੍ਰੀ ਦਿਮਾਗ ਰੌਸ਼ਨ ਨਾਲ ਪ੍ਰੀਤ ਪਾ ਕੇ ਉਸ ਨੂੰ ਵਰਨਾ ਚਾਹੁੰਦਾ ਹੈ । ਜਦ ਇਹ ਅਰਜੋਈ ਅਲਾਵਦੀਨ ਤੱਕ ਪੁੱਜਦੀ ਹੈ ਤਾਂ ਸਭ ਤੋਂ ਪਹਿਲੇ ਉਹ ਉਸ ਨੂੰ ਇਸਲਾਮ ਦੇ ਦੀਨ ਵਿਚ ਸ਼ਾਮਿਲ ਹੋਣ ਲਈ ਕਹਿੰਦਾ ਹੈ, ਵੇਖੋ :

''ਬੀਰਮ ਤੀਰ ਵਜੀਰ ਪਠਾਯੋ ।। ਸਾਹ ਕਹਯੋ ਤਿਨਹ ਤਾਹਿ ਸੁਨਾਯੋ ।।
ਹਮਰੇ ਦੀਨ ਪ੍ਰਥਮ ਤੁਮ ਆਵਹੁ ।। ਬੁਹਰਿ ਦਿਲਿਸ ਕੀ ਸੁਤਾ ਬਯਾਵਹੁ ।।''

ਉਹ ਦਿਲੀਸ ਕੰਨਿਆ ਪ੍ਰੀਤ ਵਿਚ ਨਿਰਾਸ ਹੋ ਕੇ ਜਾਨ ਨਾਲ ਹੀ ਖੇਡ ਜਾਂਦੀ ਹੈ, ਵੇਖੋ :



"ਬੀਰਮ ਦੇ ਰਾਜਾ ਨਮਿਤਿ ਬੇਗਮ ਤਜੇ ਪਰਾਨ ।।
ਸੁ ਕਬਿ ਸਯਾਮ ਯ ਕਥਾ ਸੋ ਤਬਹੀ ਭਯੋ ਨਿਦਾਨ ।।" (ਪੰਨਾ ੧੨੯੪)

ਚਰਿਤ੍ਰ ੩੮੯ ਵਿਚ ਭੂਪ ਸੁਬਹੁਸੈਨ ਦੀ ਰਾਣੀ ਸ੍ਰੀ ਮਕਰਧੁਜ ਦਿੱਲੀ ਦੇ ਪਾਤਸ਼ਾਹ ਅਕਬਰ ਉਤੇ ਮੋਹਿਤ ਹੋਈ ਪਤੀ ਨੂੰ ਉਕਸਾ ਕੇ ਅਕਬਰ ਨਾਲ ਯੁੱਧ ਕਰਵਾ ਕੇ ਉਸ ਵਿਚ ਉਸ ਦੇ ਮਰਨ ਬਾਅਦ ਅਕਬਰ ਦੇ ਹਰਮ ਵਿਚ ਹੀ ਰਹਿਣ ਲੱਗ ਪੈਂਦੀ ਹੈ ।

ਇਨ੍ਹਾਂ ਇਤਿਹਾਸਕ ਕਥਾਵਾਂ ਦੇ ਚਰਿਤ੍ਰਾਂ ਵਿਚ ਅਸੀਂ ਵੇਖਦੇ ਹਾਂ ਕਿ ਇੱਥੇ ਪਾਤਰ ਭਾਵੇਂ ਇਤਿਹਾਸ ਪ੍ਰਸਿੱਧ ਹਨ, ਪਰ ਉਨ੍ਹਾਂ ਨਾਲ ਇਹ ਜੁੜੀਆਂ ਕਥਾਵਾਂ ਇਤਿਹਾਸਕ ਸਮੱਤ ਨਹੀਂ ਲੱਗਦੀਆਂ ਕਿਉਂਕਿ ਇਨ੍ਹਾਂ ਦਾ ਇਤਿਹਾਸਕ ਗ੍ਰੰਥਾਂ ਵਿਚ ਕੋਈ ਹਵਾਲਾ ਨਹੀਂ ਮਿਲਦਾ। ਇਨ੍ਹਾਂ ਚਰਿਤ੍ਰਾਂ ਦੀ ਸਿਰਜਣਾ ਪਿੱਛੇ ਭਾਵਨਾ ਸਮਕਾਲੀ ਸ਼ਾਸਕ ਵਰਗ ਵਿਚ ਮੁਗਲ ਬਾਦਸ਼ਾਹ, ਬੇਗਮਾਂ, ਰਾਜਿਆਂ, ਰਾਣੀਆਂ, ਕੰਵਰ ਤੇ ਕੰਵਰਾਨੀਆਂ ਦੇ ਕਾਮ ਲਿਪਤ ਜੀਵਨ ਦੀਆਂ ਝਾਕੀਆਂ ਹੀ ਪੇਸ਼ ਕਰਨਾ ਹੈ ।

ਕੁਝ ਚਰਿਤ੍ਰ ਕਥਾਵਾਂ ਡੱਚਾਂ, ਪਰਨਾਰੀਆਂ ਤੇ ਫਿਰੰਗੀਆਂ ਦੇ ਭਾਰਤ ਵਿਚ ਆਉਣ ਤੇ ਹੋਏ ਆਪਸੀ ਸੰਘਰਸ਼ ਨਾਲ ਵੀ ਸਬੰਧਿਤ ਹਨ, ਜੋ ਇਹਨਾਂ ਵਪਾਰੀ ਕੌਮਾਂ ਦੇ ਦਰਮਿਆਨ ਹੁੰਦਾ ਰਿਹਾ ਹੈ ।

ਚਰਿਤ੍ਰ ੩੩੨ ਵਿਚ ਵਲੰਦੇਜ਼ ਦੇ ਨਿਰਪਾਲ ਉਤੇ ਜਦ ਫਿਰੰਗੀ ਹਮਲਾ ਕਰਦੇ ਹਨ ਤਾਂ ਉਹ ਇਸ ਭੈ ਤੋਂ ਹੀ ਮਰ ਜਾਂਦਾ ਹੈ, ਪਰ ਉਸ ਦੀ ਬਹਾਦਰ ਰਾਣੀ ਵਲੰਦੇਜ ਦੇਇ ਉਥੇ ਇੱਕ ਲੱਖ ਮੂਰਤੀਆਂ ਬਣਵਾ ਕੇ ਉਨ੍ਹਾਂ ਦੇ ਹੱਥ ਬੰਦੂਕਾਂ ਫੜਾ ਦਿੰਦੀ ਹੈ ਅਤੇ ਆਪੇ ਡਿਉਢੀ ਦੀ ਸਾਰੀ ਫੌਜ ਇੱਕਠੀ ਕਰਕੇ ਦੁਸ਼ਮਨ ਉਤੇ ਜਵਾਬੀ ਹਮਲਾ ਕਰਕੇ ਭਜਾ ਦਿੰਦੀ ਹੈ, ਵੇਖੋ :

"ਵਲੰਦੇਜ ਕੋ ਏਕ ਨ੍ਰਿਪਾਲਾ ।। ਵਲੰਦੇਜ ਦੇਈ ਘਰ ਬਾਲਾ ।।
ਤਾਂ ਪੁਰ ਕੁਪਯੋ ਫਿਰੰਗਰਾਇ ਮਨ ।। ਸੈਨਾ ਚੜ੍ਹਾ ਲੈ ਕਰਿ ਸੰਗ ਅਨਗਨ ।।
ਨਾਮੁ ਫਿਰੰਗੀ ਰਾਇ ਨ੍ਰਿਪਤਿ ਤਹੱ ।। ਅੰਗਰੇਜਨ ਪਰ ਚੜਤ ਕਹੀ ਜਿਹ ।।
ਅਨਗਨ ਲਏ ਚੰਮੂ ਚਤੁਰੰਗਾ ।। ਜਨੁ ਕਰਿ ਉਮਡਿ ਚਲਯੋ ਜਲ ਗੰਗਾ ।।"
(ਪੰਨਾ ੧੨੮੭)

ਚਰਿਤ੍ਰ ੨੧੭ ਵਿਚ ਯੂਨਾਨ ਦੇ ਫੈਲਕੂਸ ਦਾ ਪੁੱਤਰ ਸਿਕੰਦਰ ਸਾਰੀ ਦੁਨੀਆਂ ਉਤੇ ਵਿਜੈ ਦਾ ਡੰਕਾ ਵਜਾ ਕੇ ਆਪਣੇ ਤਹਤ ਕਰ ਲੈਂਦਾ ਹੈ, ਵੇਖੋ :

"ਅਰਬ ਖਰਬ ਰਿਪੁ ਚਿਰਬਿ ਛਿਨ ਇਕ ਮੈਂ ਮਾਰੇ ।।
ਹੋ ਹਿੰਗੁਲਾਜ ਹਬਸੀ ਹੇਰਵ ਹਲਬੀ ਹਨਿ ਡਾਰੇ ।।.........
ਵੁਲੰਦੇ ਜਿਯਨ ਜੀਤਿ ਅੰਗਰੇਜਿਯਨ ਕੌ ਮਾਰਯੋ ।।
ਮਛਲੀ ਬੰਦਰ ਮਾਰਿ ਬਹੁਰਿ ਹਗਲੀਜਹਿ ਉਜਾਰਯੋ ।।........
ਲੋਕ ਚੌਦਹੂੰ ਬਸਿ ਕੀਏ ਜੀਤਿ ਪ੍ਰਿਥੀ ਸਭ ਲੀਨ ।।
ਬਹੁਰਿ ਰੂਸ ਕੇ ਦੇਸ ਕੀ ਓਰ ਪਯਾਨੋ ਕੀਨ ।।"

ਪਰ ਅਬੇਹਯਾਤ ਪੁੱਜਣ ਤੇ ਉਹ ਅੰਮ੍ਰਿਤ ਜਲ ਪੀਣ ਤੋਂ ਅਸਮਰਥ ਹੋ ਜਾਂਦਾ ਹੈ, ਭਾਂਵੇ ਉਸ



ਦੀ ਬੀਰਤਾ ਸਭ ਦੀ ਯਾਦ ਵਿਚ ਰਹਿੰਦੀ ਹੈ, ਵੇਖੋ :

''ਭੀਰ ਪਰੇ ਨਹਿ ਭੀਰ ਭੇ ਭੂਪਤਿ ਲੈਲੈ ਭਲਾ ਭਲੀ ਭਾਂਤਿ ਅਰੇ ਹੈਂ ॥
ਤੇ ਇਨ ਬੀਰ ਮਹਾ ਰਨ ਧੀਰ ਸੁ ਹਾਂਕਿ ਹਜਾਰ ਅਨੇਕ ਹਰੇ ਹੈਂ ॥''

(ਪੰਨਾ ੧੨੨੪)

ਕੁਝ ਚਰਿਤ੍ਰ ਪ੍ਰਚਲਿਤ ਹਾਸ ਰਸ ਤੇ ਵਿਨੋਦ ਕਥਾਵਾਂ ਨਾਲ ਸਬੰਧਿਤ ਹੋਕੇ ਮਨੋਰੰਜਨ ਕਰਨ ਵਾਲੇ ਹਨ । ਚਰਿਤ੍ਰ ੬੩ ਜੁਲਾਹੇ ਦਾ ਮੂਰਖਤਾ ਕਾਰਨ ਕੁਟ ਖਾਣਾ, ਚਰਿਤ੍ਰ ੭੦ ਵਿਚ ਚਤੁਰ ਨਾਰ ਦਾ ਚੋਰ ਤੇ ਸੁਨਿਆਰੇ ਨੂੰ ਠੱਗ ਲੈਣਾ, ਚਰਿਤ੍ਰ ੭੧ ਵਿਚ ਕਪਾਲ ਮੋਚਨ ਤੀਰਥ ਦੀ ਪਵਿੱਤ੍ਰਤਾ ਦੀ ਕਾਇਮੀ ਲਈ ਉਸ-ਪੂਜਯ ਸਥਾਨ ਨੇੜੇ ਪਿਸ਼ਾਬ ਕਰਨ ਵਾਲਿਆਂ ਦੀਆਂ ਪਗੜੀਆਂ ਉਤਾਰਨਾ । ਚਰਿਤ੍ਰ ੭੫ ਵਿਚ ਗਜਨੀ ਦੇ ਮੁੱਗਲਾਂ ਦਾ ਚੋਰਾਂ ਰਾਹੀਂ ਠੱਗਿਆ ਜਾਣਾ, ਚਰਿਤ੍ਰ ੧੧੬ ਵਿਚ ਚਾਰ ਠੱਗਾਂ ਦਾ ਇਕ ਮੂਰਖ ਪਾਸੋਂ ਬਕਰਾ ਖੋਹਣਾ ਆਦਿ ਹਾਸ-ਰਸ ਪੈਦਾ ਕਰਨ ਵਾਲੇ ਚਰਿਤ੍ਰ ਹਨ ।

'ਚਰਿਤ੍ਰੋਪਖਯਾਨ' ਵਿਚ ਜਿਥੇ ਨਰ ਤੇ ਨਾਰੀ ਦੀ ਫਿਤਰਤ ਕੇ ਬਹੁ-ਪੱਖੀ ਰੂਪ ਉਜਾਗਰ ਹੁੰਦੇ ਹਨ, ਉਥੇ ਇਨ੍ਹਾਂ ਵਿਚ ਉਪਦੇਸ਼ਾਤਮਿਕ ਅਤੇ ਨੀਤੀ ਸਬੰਧੀ ਸਿਖਿਆਦਾਇਕ ਕਥਨ ਵੀ ਸੰਜੋਏ ਹੋਏ ਮਿਲਦੇ ਹਨ, ਜਿਨ੍ਹਾਂ ਵਿਚ ਇਕ ਵਿਸ਼ੇਸ਼ ਪ੍ਰਕਾਰ ਦਾ ਸੱਤ ਗੂੰਜਦਾ ਹੈ।

ਨਾਰੀ ਦਾ ਭੇਦ ਪਾਉਣਾ ਕਠਿਣ ਹੈ, ਵੇਖੋ :

''ਗੰਧ੍ਰਬ ਜੱਛ ਭੁਜੰਗ ਗਨ ਨਰ ਬਪੁਰੇ ਕਿਨੇ ਮਾਂਹਿ ॥
ਦੇਵ ਅਦੇਵ ਤ੍ਰਿਯਨੁ ਕੇ ਭੇਵ ਪਛਾਨਤ ਨਾਹਿ ॥'' (ਪੰਨਾ ੮੨੩)

ਨਾਰੀ ਨੂੰ ਭੇਦ ਦੀਆਂ ਗੱਲਾਂ ਦੱਸਣ ਤੋਂ ਸੰਕੋਚ ਕਰਨਾ ਚਾਹੀਦਾ ਹੈ ਕਿਉਂਕਿ ਉਹ ਸੁਭਾਵਿਕ ਬ੍ਰਿਤੀ ਵਸ ਰਾਜ਼ ਰੱਖ ਨਹੀਂ ਸਕਦੀ :

''ਨਿਜੁ ਮਨ ਕੀ ਕਛੁ ਬਾਤ ਨ ਤ੍ਰਿਯਕੋ ਦੀਜਿਯੈ ॥
ਤਾਕੋ ਚਿੱਤ ਚੁਰਾਇ ਸਦਾ ਹੀ ਲੀਜਿਯੈ ॥'' (ਪੰਨਾ ੮੨੪)

''ਜੋ ਨਰ ਕਾਹੂ ਤ੍ਰਿਯ ਕੋ ਦੇਤ ਆਪਨੋਂ ਚਿੱਤ ॥
ਤਾ ਨਰ ਕੌ ਇਨ ਜਗਤ ਮੈਂ ਹੋਤ ਖੁਆਰੀ ਨਿੱਤ ॥'' (ਪੰਨਾ ੮੨੯)

ਇਸਤ੍ਰੀ ਧਰਮ ਦਾ ਸਤ ਧਰਮ ਦਾ ਧਾਰਨੀ ਹੋਣਾ ਜ਼ਰੂਰੀ ਹੈ । ਨਾਰੀ ਦੇ ਕਾਮ-ਛਲ ਵਿਚ ਫੱਸ ਕੇ ਪੁਰਸ਼ ਨੂੰ ਸਦਾ ਖੁਆਰੀ ਹੁੰਦੀ ਹੈ । ਸਾਧਾਰਣ ਮਨੁੱਖ ਕੀ, ਦੇਵ ਤੇ ਗੰਧ੍ਰਬ ਵੀ ਨਾਰੀ ਦੇ ਚਲਿਤ੍ਰਾਂ ਕਾਰਨ ਛਲੇ ਜਾਂਦੇ ਰਹੇ ਹਨ :

''ਕਿੰਨਰ ਜੱਛ ਭੁਜੰਗ ਗਨ ਨਰ ਮੁਨਿ ਦੇਵ ਅਦੇਵ ॥
ਤ੍ਰਿਯ ਚਰਿਤ੍ਰ ਕੋ ਚਿਤ ਮੈਂ ਨ ਚੀਨਤ ਭੇਵ ॥'' (ਪੰਨਾ ੮੯੭)

ਪਰ ਨਾਰੀ ਗਮਨ ਨਰਕ ਕੁੰਡ ਸਮਾਨ ਹੈ ਅਤੇ ਚੋਰੀ ਨਾਲ ਉਹ ਕੀਤੇ ਕੁਕਰਮ ਮੁਸ਼ਕ, ਖਾਂਸੀ ਤੇ ਖੁਰਕ ਦੀ ਤਰ੍ਹਾਂ ਛੁਪਾਏ ਨਹੀਂ ਜਾ ਸਕਦੇ :

''ਇਸਕ ਮੁਸਕ ਖਾਂਸੀ ਖੁਰਕ ਛਿਪਤ ਛਪਾਏ ਨਾਹਿ ॥
ਮਤ ਪ੍ਰਗਟ ਹ੍ਵੈ ਜਗ ਰਹਹਿ ਸ੍ਰਿਸਟਿ ਸਕਲ ਕੇ ਮਾਹਿ ॥........
ਜੋ ਪਰ ਤ੍ਰਿਯ ਪਰ ਸੇਜ ਭਜਤ ਹੈ ਜਾਇ ਕਰਿ ॥
ਹੋ ਪਾਪ ਕੁੰਡ ਕੇ ਮਾਹਿ ਪਰਤ ਸੋ ਧਾਇ ਕਰਿ ॥'' (ਪੰਨਾ ੧੧੫੮)



ਨਾਰੀ ਦੀ ਜਵਾਨੀ ਦਾ ਜੋਬਨ ਨਿੱਖਰ ਕੇ ਆਪ ਮੁਹਾਰੇ ਫੁੱਟਦਾ ਹੈ, ਇਸ ਦੀ ਸੁਰੱਖਿਆ ਜ਼ਰੂਰੀ ਹੈ :

''ਜੋਬੋਂਗ ਤਾਕੇ ਜਬ ਭਯੋ ।। ਬਾਲਪਨ ਤਬਹੀ ਸਭ ਗਯੋ ।।
ਅੰਗ ਅੰਗ ਦੀਯੋ ਅਨੰਗ ਦਮਾਮਾ ।। ਜਾਹਿਰ ਭਈ ਜਗਤ ਮਹਿ ਬਾਮਾ ।''

(ਪੰਨਾ ੧੨੮੦)

ਨਰ-ਨਾਰੀ ਦੀ ਕਾਮ ਕ੍ਰਿਆ ਕੁਦਰਤੀ ਨਿਯਮ ਅਨੁਸਾਰ ਹੋਣੀ ਚਾਹੀਦੀ ਹੈ । ਬਹੁਤ ਲੰਮਾਂ ਅਤੇ ਬਾਰ ਬਾਰ ਦਾ ਰਸ ਭੋਗ ਗੈਰ ਕੁਦਰਤੀ ਹੈ ਅਤੇ ਇਹ ਸੰਤੁਸ਼ਟਤ ਕਰਨ ਦੀ ਥਾਂ ਹੋਰ ਅਤ੍ਰਿਪਤ ਕਰਦਾ ਹੈ :

''ਦ੍ਵੈ ਘਟਿਕਾ ਜੋ ਭੋਗ ਕਰਤ ਨਰ ।। ਤਾ ਪਰ ਰੀਝਤ ਨਾਰਿ ਬਹੁਤ ਕਰਿ ।।
ਚਾਰ ਪਹਰ ਜੋ ਕੇਲ ਕਮਾਵੇ ।। ਸੋ ਕਯੋਂ ਨ ਤ੍ਰਿਯ ਕੋ ਚਿੱਤ ਚੁਰਾਵੈ ।।''

(ਪੰਨਾ ੧੨੮੦)

ਨਰ-ਨਾਰੀ ਦਾ ਸੰਕਟ ਹੈ ਕਿ ਉਹ ਕਾਮ ਦੇ ਸੰਜਮ ਨੂੰ ਭੁਲਾ ਕੇ ਕਾਮ ਕ੍ਰੀੜਾਵਾਂ ਰਾਹੀਂ ਹੀ ਸੰਤੁਸ਼ਟਤਾ ਪ੍ਰਾਪਤ ਕਰਨ ਦੀ ਭਟਕਣਾ ਵਿਚ ਭਟਕਦੇ ਰਹਿੰਦੇ ਹਨ, ਵੇਖੋ :

''ਭਾਂਤਿ ਭਾਂਤਿ ਆਸਨ ਕਰੈ ਭਾਂਤਿ ਭਾਂਤਿ ਸੁਖ ਪਾਇ ।।
ਲਪਟਿ ਲਪਟਿ ਸੁੰਦਰ ਰਮੈਂ ਚਿਮਟਿ ਤ੍ਰਿਯ ਜਾਇ ।।'' (ਪੰਨਾ ੯੬੭)

''ਚਿਮਟਿ ਚਿਮਟਿ ਤਾਸੋ ਰਤਿ ਮਾਨੀ ।। ਕਾਮਾਤੁਰ ਹ੍ਵੈ ਤ੍ਰਿਯ ਲਿਪਟਾਨੀ ।।
ਨ੍ਰਿਪ ਬਰਛਿਨ ਕਨ ਛੋਰਯੋ ਭਾਵੈ ।। ਗਹਿ ਗਹਿ ਤਾਹਿ ਗਰੇ ਸੋ ਲਾਵੈ ।।
ਭਾਂਤ ਭਾਂਤ ਆਸਨ ਲਏ ਚੁੰਬਨ ਕਰੇ ਬਨਾਇ ।।
ਚਿਮਟਿ ਚਿਮਟਿ ਭੋਗਤ ਭਯੋ ਗਨਨਾ ਗਨੀ ਨਾ ਜਾਇ ।।'' (ਪੰਨਾ ੧੦੪੮)

ਨਸ਼ਿਆ ਅਤੇ ਹੋਰ ਮਾਨਦ ਪਦਾਰਥਾਂ ਦੇ ਸੇਵਨ ਦੁਆਰਾ ਭੋਗ ਸ਼ਕਤੀ ਲਮਕਾਉਣ ਤੇ ਵਧਾਉਣ ਦੀ ਪ੍ਰਵਿਰਤੀ ਅਯੋਗ ਅਤੇ ਗੈਰ ਕੁਦਰਤੀ ਹੈ :

''ਪੋਸਤ ਸਰਾਬ ਅਫੀਮ ਬਹੁ ਘੋਟਿ ਚੜ੍ਹਾਵਤ ਭੰਗ ।।
ਚਾਰਿ ਪਹਰ ਭਾਮਹਿ ਭਜਾ ਤੋਊ ਨ ਮੁਚਾ ਅਨੰਗ ।।'' (ਪੰਨਾ ੧੨੮੧)

''ਖਾਇ ਬੰਧੇਜਨ ਕੀ ਬਰਿਯੈਂ ਨ੍ਰਿਪ ਭਾਂਗ ਚਬਾਇ ਅਫੀਮ ਚੜ੍ਹਾਈ ।।
ਪੀਤ ਸਰਾਬ ਬਿਰਾਜਤ ਸੁੰਦਰ ਕਾਮ ਕੀ ਰੀਤਿ ਸੋ ਪ੍ਰੀਤਿਮੁ ਚਾਈ ।।''

(ਪੰਨਾ ੧੦੪੯)

ਨਸ਼ਿਆਂ ਦਾ ਸੇਵਨ ਗਲਤ ਹੈ । ਨਸ਼ੇ ਮਨੁੱਖ ਨੂੰ ਪਾਗਲ ਬਣਾ ਦਿੰਦੇ ਹਨ ਅਤੇ ਇਨ੍ਹਾਂ ਦੀ ਆੜ ਵਿਚ ਹੀ ਕਈ ਕੁਕਰਮ ਹੁੰਦੇ ਹਨ :

''ਜੋ ਨਰ ਭਾਂਗ ਅਫੀਮ ਚੜ੍ਹਾਵੈ ।। ਤਾਕਹੱ ਸੁਧ ਕਹੋ ਕਬ ਆਵੈ ।।''

(ਪੰਨਾ ੧੧੩੭)

ਪਿਯਤ ਭਾਂਗ ਕਾਹੂੰ ਜੋ ਹੇਰੈ ।। ਠਾਢੋ ਹੋਤ ਨ ਤਾਕੈ ਨੇਰੇ ।।
ਭਯੋ ਸਦਨ ਤਿਹੱ ਕਿ ਹੈ ਉਜਾਰਾ ।। ਜਾਕੈ ਕੂੰਡਾ ਬਜੈ ਦੁਆਰਾ ।।
ਤਾਕੋ ਹੋਤ ਉਜਾਰਿ ਕਹੈ ਘਰ ।। ਭਾਂਗ ਅਫੀਮ ਭਖਤ ਹੈ ਜੋ ਨਰ ।।

ਸੋਫੀ ਸਕਲ ਬੁਧਿ ਬਲ ਰਹੈ ।। ਅਮਲਿਕ ਕੋ ਕਛੂ ਕੈ ਨਹਿ ਕਹੈ ।।''

(ਪੰਨਾ ੧੧੬੦)

ਨਸ਼ਿਆਂ ਦਾ ਸੇਵਨ ਕੇਵਲ ਯੁੱਧ ਵਿਚ ਸੂਰਮਿਆਂ ਲਈ ਬੀਰਤਾ ਨਾਲ ਭਿੜਨ ਵਾਸਤੇ ਹੀ ਉਚਿਤ ਹੈ, ਇਸ ਤੋਂ ਇਲਾਵਾਂ ਇਨ੍ਹਾਂ ਦੀ ਵਰਤੋਂ ਧਰਮ ਆਦਰਸ਼ ਵਿਪਰੀਤ ਹੈ :

''ਅਮਲ ਸੂਰਮਾ ਪਿਯਹਿੱ ਦੁਜਨ ਸਿਰ ਖੜਗ ਪ੍ਰਹਾਰੈ ।।'' (ਪੰਨਾ ੧੧੬੦)

''ਭਾਂਗ ਖਾਇ ਭਟ ਭਿੜਹਿ ਗਜਨ ਕੇ ਦਾਤ ਉਪਾਰਹਿ ।।<br>
ਸਿਮਟਿ ਸਾਂਗ ਸੰਗ੍ਰਹਹਿ ਸਾਰ ਸਨਮੁਖ ਹ੍ਵੈ ਝਾਰਹਿ ।।<br>
ਮੂਜੀ ਪੀ ਭਾਂਗ ਕਹੋ ਕਾ ਕਾਜੁ ਸਵਰਹਿ ।।<br>
ਹੋ ਹ੍ਵੈਕੇ ਮ੍ਰਿਤਕ ਸਮਾਨ ਜਾਇ ਔਧੇ ਮੁਖ ਪਰਿ ਹੈ ।।'' (ਪੰਨਾ ੧੨੦੬)

ਨਾਰੀ ਦਾ ਧਰਮ ਪਤੀ ਦੇ ਪਰਸਪਰ ਪ੍ਰੇਮ ਵਿਚ ਅਗਿਆਕਾਰ ਹੋ ਕੇ ਸੇਵਾ ਕਰਨੀ ਹੈ :

''ਪਿਯ ਕੇ ਪ੍ਰਿਥਮ ਜਵਾਇ ਆਪੁ ਪੁਨਿ ਖਾਈਯੈ ।।<br>
ਪਿਯ ਪੂਛੇ ਬਿਨੁ ਨੈਕ ਨ ਲਬੁ ਕਹੱ ਜਾਈਯੈ ।।<br>
ਜੋ ਪਿਯ ਆਇਸੁ ਕੇਇ ਸੁ ਸਿਰ ਪਰ ਲੀਜਿਯੈ ।।<br>
ਹੋ ਬਿਨੁ ਤਾਕੇ ਕਛੁ ਕਹੇ ਨ ਕਾਰਜ ਕੀਜਿਯੈ ।।'' (ਪੰਨਾ ੮੩੬)

ਪੁਰਸ਼ ਦੰਪਤੀ ਦਾ ਫਰਜ਼ ਹੈ ਕਿ ਔਲਾਦ ਦੀ ਪਰਵਰਿਸ਼ ਕਰਦਿਆਂ ਉਸ ਨੂੰ ਨੇਕ ਤਰਬੀਅਤ ਦੇਣ, ਇਸ ਪ੍ਰਤਿ ਅਣਗਹਿਲੀ ਕਾਰਨ ਔਲਾਦ ਵਿਗੜ ਜਾਂਦੀ ਹੈ । ਚਰਿਤ੍ਰ ੨੨੯ ਵਿਚ ਕਾਮ ਕਲਾ ਦੰਪਤੀ ਦੇ ਅਵੇਸਲੇਪਨ ਕਾਰਨ ਉਸਦਾ ਪੁੱਤਰ ਸਭ ਐਬਾਂ, ਦਾਰੂ ਪੀਣਾ, ਜੂਆ ਖੇਡਣਾ ਤੇ ਵੇਸਵਾ ਗਮਨ ਦੇ ਕੁਕਰਮ ਵਿਚ ਪੈ ਜਾਂਦਾ ਹੈ ।

ਮਾਪਿਆਂ ਤੇ ਬਜੁਰਗਾਂ ਪ੍ਰਤਿ ਸੇਵਾ ਭਾਵਨਾ ਹੋਣੀ ਬਹੁਤ ਜ਼ਰੂਰੀ ਹੈ । ਮਾਪਿਆਂ ਨੂੰ ਵੀ ਇਸ ਭਾਵਨਾ ਦੇ ਪੈਦਾ ਕਰਨ ਲਈ ਧਨ-ਦੌਲਤ ਦੇ ਲਾਲਚ ਦੀ ਯੁਕਤੀ ਨੂੰ ਵੀ ਸਮਝਣਾ ਚਾਹੀਦਾ ਹੈ । ਚਰਿਤ੍ਰ ੨੨੯ ਵਿਚ ਪਲਵਲ ਦੇਸ਼ ਦੀ ਬੁਧਿਮਤੀ ਖਤਰਾਣੀ ਸੰਦੂਕ ਵਿਚ ਪੁਰਾਣੇ ਛਿੱਤਰ ਬੰਦ ਕਰਕੇ ਇਨ੍ਹਾਂ ਨੂੰ ਮੋਹਰਾਂ ਦੱਸ ਕੇ ਇਹ ਸੰਦੂਕ ਉਸਦੀ ਮੌਤ ਬਾਅਦ ਖੋਲਣ ਦਾ ਪ੍ਰਣ ਲੈ ਬੱਚਿਆਂ ਪਾਸੋਂ ਚੰਗੀ ਸੇਵਾ ਕਰਵਾ ਲੈਂਦੀ ਹੈ ।

ਇਵੇਂ ਅਸੀਂ ਵੇਖਿਆ ਹੈ ਕਿ 'ਚਰਿਤ੍ਰੋਪਖਯਾਨ' ਦੀਆਂ ਚਰਿਤ੍ਰ ਕਥਾਵਾਂ ਦੇ ਮੁਖ ਸ੍ਰੋਤ ਹਨ, ਮਹਾਂਭਾਰਤ, ਬੈਤਾਲ ਪਚੀਸੀ, ਸਿੰਘਾਸਨ ਬਤੀਸੀ, ਪੰਚ ਤੰਤ੍ਰ ਹਿਤੋਪਦੇਸ਼, ਕਥਾ ਸਰਿਤਾ ਸਾਗਰ, ਫਾਰਸੀ ਦੇ ਗ੍ਰੰਥ ਬਾਗੋਬਹਾਰ, ਅੱਜਾਰ ਦਾਨਸ, ਚਹਾਰਦਰਵੇਸ਼, ਪੰਜਾਬ ਦੇ ਜਨ-ਜੀਵਨ ਵਿਚ ਪ੍ਰਚਲਿਤ ਅਖਿਆਨ, ਪਠਾਨ ਤੇ ਮੁੱਗਲ ਕਾਲ ਦੇ ਅਨੈਤਿਕ ਆਚਰਣ ਵਿਵਹਾਰ ਦੀਆਂ ਕਥਾਵਾਂ, ਤਦ-ਵਕਤੀ ਜਾਂ ਪੂਰਬੀ ਵਰਤੀ ਇਤਿਹਾਸਕ, ਸਮਾਜਕ ਘਟਨਾਵਾਂ, ਸਮਾਜਿਕ ਤੇ ਧਾਰਮਿਕ ਅੰਧ ਵਿਸ਼ਵਾਸ਼ ਨਾਲ ਸੰਬੋਧਿਤ ਲੋਕ ਸਾਹਿਤ ਅਤੇ ਫਰੰਗੀਆਂ, ਪੁਰਤਗਾਲੀਆਂ ਤੇ ਡੱਚਾਂ ਦੀਆਂ ਸੁਣੀਆਂ ਸੁਣਾਈਆਂ ਕਥਾਵਾਂ ਆਦਿ ।

ਇਨ੍ਹਾ ਚਰਿਤ੍ਰਾਂ ਕਥਾਵਾਂ ਰਾਹੀਂ ਧਰਮ-ਪ੍ਰਚਾਰ, ਸੰਤ-ਉਬਾਰ, ਦੁਸ਼ਟ-ਸੰਘਾਰ ਅਤੇ ਚਲਨ ਸੁਧਾਰ ਦੇ ਉਦੇਸ਼ਾਂ ਨੂੰ ਪ੍ਰਗਟਾਉਣ ਲਈ ਕਥਾਵਾਂ ਦੇ ਰੂਪ ਵਿਚ ਪਾਠ-ਸਾਮਗ੍ਰੀ ਉਪਲੱਬਧ ਹੋਈ ਹੈ ।



ਪ੍ਰਸਿੱਧ ਖੋਜੀ ਵਿਦਵਾਨ ਭਾਈ ਰਣਧੀਰ ਸਿੰਘ ਦਾ ਕਥਨ ਹੈ :

'੧੬੯੦ ਤੋਂ ਹੀ ਗੁਰੂ ਜੀ ਜੋਗੀ, ਵੈਰਾਗੀ ਤੇ ਸੰਨਿਆਸੀ ਆਦਿ ਸੰਪਰਦਾਵਾਂ ਦੇ ਸਿੱਧਾਂ-ਸਾਧਾਂ ਦੇ ਪਰਖ ਪ੍ਰਥਾਵੇ ਕਰ ਰਹੇ ਸਨ ਤਾਂ ਵੈਸਾਖੀ ਤੇ ਦੀਵਾਲੀ ਦੇ ਮੇਲਿਆਂ ਪੁਰ 'ਛਜੀਆ' ਮਜਨੀ ਤੇ 'ਅਨੂਪ ਕੌਰ' ਲਾਹੌਰ ਖਤ੍ਰੇਟੀ ਆਦਿ ਰੂਪ ਜੋਬਨ ਮਤੀਆਂ ਮੁਟਿਆਰਾਂ ਵੀ ਅਨੰਦਪੁਰ ਆਈਆਂ ਸੱਚੇ ਪਾਤਿਸ਼ਾਹ ਜੀ ਦੀ ਭਖਦੀ ਜਵਾਨੀ ਕੇ ਮਨੋਹਰ ਨੁਹਾਰ ਵੇਖ ਕੇ ਮੋਹਿਤ ਹੋ ਗਈਆਂ ਸੀ । ਸਤਿਗੁਰਾਂ ਨਾਰੀ ਦੇ ਪ੍ਰਾਕ੍ਰਿਤਿਕ ਸੁਭਾਉ ਦੇ ਸਦਕੇ ਉਨ੍ਹਾਂ ਦੀਆਂ ਭੁੱਲਾਂ ਬਖਸ਼ੀਆਂ ਤੇ ਸੁਮਤੇ ਲਾਈਆਂ । ਲੇਕਿਨ ਸਿੱਖਾਂ ਨੂੰ ਐਸੇ ਛਲ ਬਿੱਦ੍ਰਾਂ ਤੋਂ ਬਚਨ ਦੀ ਸਿਖਿਆ ਦੇਣ ਦੇ ਖਿਆਲ ਨਾਲ ਉਨ੍ਹਾਂ ਹੀ ਦਿਨਾਂ ਤੋਂ ਨਾਰੀਆਂ ਦੇ ਚਲਨ ਸਬੰਧੀ ਪਖਯਾਣੇ ਕਲਮ ਬੰਦ ਕਰਨੇ ਅਰੰਭ ਕੀਤੇ ।[੧੬] ਇਸ ਗ੍ਰੰਥ ਦੇ ਅੰਤ ਵਿਚ ਦਿੱਤੀ ਗਈ ਤਿਥੀ ਅਨੁਸਾਰ ਸੰਮਤ ੧੭੫੩ (੧੬੯੬ ਈ.) ਦੀ ਭਾਦ੍ਰੋ ਸੁਦੀ ਆਸ਼ਟਮੀ ਨੂੰ ਸਤੁਲਜ ਦੇ ਤਟ ਉਤੇ ਇਸ ਗ੍ਰੰਥ ਦੀ ਰਚਨਾ ਸੰਪੂਰਣ ਹੋਈ ਸੀ । ਇਤਿਹਾਸਕ ਦ੍ਰਿਸ਼ਟੀ ਤੋਂ ਇਹ ਸਮਾਂ ਗੁਰੂ ਸਾਹਿਬ ਦੇ ਜੀਵਨ ਵਿਚ ਬਹੁਤ ਮਹੱਤਵਪੂਰਣ ਹੈ । ਪਹਾੜੀ ਰਾਜਿਆਂ ਅਤੇ ਮੁੱਗਲਾਂ ਨਾਲ ਕਈ ਯੁੱਧ ਹੋ ਚੁੱਕੇ ਸਨ । ਗੁਰੂ ਦਰਬਾਰ ਦਾ ਵੈਭਵ ਰਾਜ ਦਰਬਾਰ ਦੇ ਤੁਲ ਉਭੱਰ ਚੁੱਕਾ ਸੀ । ਉਨ੍ਹਾਂ ਦੇ ਸ਼ਰਧਾਲੂ ਸਿੱਖ ਸਿਪਾਹੀ ਜੁੜ ਰਹੇ ਸਨ । ਇਸ ਸਮੇਂ ਸੰਗਠਿਤ ਹੁੰਦੇ ਸਿੱਖਾਂ ਤੇ ਸਿਪਾਹੀਆਂ ਨੂੰ ਨੈਤਿਕ ਪਤਨ ਦੀਆਂ ਸੰਭਾਵਨਾਵਾਂ ਤੋਂ ਵੀ ਪਰੀਚਿਤ ਕਰਾਉਣਾ ਲੋੜੀਂਦਾ ਸੀ । ਯੁੱਧ ਭੈ ਦੇ ਸਰੀਰਕ ਅਤੇ ਮਾਨਸਿਕ ਦਬਾ ਵਿਚ ਜਾਣ ਵਾਲੇ ਅਤੇ ਪਰਿਵਾਰ ਤੋਂ ਵਿਛੜੇ ਸਿਪਾਹੀਆਂ ਲਈ ਹਲਕੇ ਫੁਲਕੇ ਮਨੋਰੰਜਨ ਦੀ ਵੀ ਲੋੜ ਹੁੰਦੀ ਹੈ । ਇਹ ਚਰਿਤ੍ਰੋ ਪਖਿਆਨ ਅਨਪੜ ਜਾਂ ਅਧਪੜ੍ਹ ਸਿੱਖਾਂ ਤੇ ਸਿਪਾਹੀਆਂ ਵਾਸਤੇ ਇਹੋ ਮਹੱਤਵਪੂਰਣ ਕਾਰਜ ਕਰਦੇ ਹੋਣਗੇ ।[੧੭] ਡਾ. ਹਰਿਨਾਮ ਸਿੰਘ ਇਸ ਸਬੰਧ ਵਿਚ ਲਿਖਦੇ ਹਨ, ਗੁਰੂ ਸਾਹਿਬ ਆਪਣੇ ਸਿੱਖ ਸਿਪਾਹੀਆਂ ਦੇ ਯੁੱਧ ਕਰਮ ਨੂੰ ਜਿਤਨਾ ਮਹੱਤਵ ਦਿੰਦੇ ਸਨ, ਉਤਨਾ ਹੀ ਉਨ੍ਹਾਂ ਦੇ ਨੈਤਿਕ ਵਿਕਾਸ ਦੇ ਲਈ ਵੀ ਸੁਚੇਤ ਸਨ । ਇਨ੍ਹਾਂ ਸਿਪਾਹੀਆਂ ਦੇ ਯੁੱਧ ਕਰਮ ਦੇ ਰਸਤੇ ਵਿਚ ਨਾਰੀ ਇਕ ਵੱਡਾ ਪ੍ਰਲੋਭ ਸੀ । ਗ੍ਰਿਹਸਥੀ ਤੋਂ ਦੂਰੀ, ਪਹਾੜੀ ਖੇਤਰ ਦੀ ਨੈਤਿਕਤਾ ਦਾ ਪਤਨਸ਼ੀਲ ਸੱਤਰ ਅਤੇ ਯੁੱਧ ਵਿਚ ਨਾਰੀ ਉਤੇ ਬਲਾਤਕਾਰ ਕਰਨ ਦੀ ਖੁੱਲ੍ਹ ਇਹ ਸਭ ਪਰਿਸਥਿਤੀਆਂ ਉਪਰਯੁਕਤ ਲੋਭ ਦਾ ਬਹੁਤ ਕੁਝ ਯਥਾਰਥ ਰੂਪ ਪ੍ਰਦਾਨ ਕਰਨ ਵਾਲਾ ਸੀ । ਗੁਰੂ ਸਾਹਿਬ ਨੇ ਉਪਦੇਸ਼ ਅਤੇ ਵਿਆਖਿਆਨ, ਦੋਹਾਂ ਰੀਤੀਆਂ ਨਾਲ ਆਪਣੇ ਅਨੁਆਈਆਂ ਨੂੰ ਜਿਨ੍ਹਾਂ ਚਾਰ ਬਜਰ ਕੁਰਹਿਤਾਂ ਅਤੇ ਘਾਤਕ ਅਪਰਾਧਾਂ ਤੋਂ ਬਚਣ ਦਾ ਉਪਦੇਸ਼ ਦਿੱਤਾ, ਉਸ ਵਿਚ ਇਕ ਸੀ 'ਪਰ ਇਸਤ੍ਰੀ ਗਮਨ' ਉਸ ਉਪਦੇਸ਼ ਨੂੰ ਸਿਪਾਹੀਆਂ ਦੇ ਹਿਰਦੇ ਵਿਚ ਬਿਠਾਉਣ ਲਈ 'ਚਰਿਤ੍ਰੋਪਖਾਯਾਨ' ਦੀ ਰਚਨਾ ਹੋਈ, ਅਜਿਹਾ ਅਨੁਮਾਨ ਸਹਿਜ ਨਾਲ ਹੀ ਕੀਤਾ ਜਾ ਸਕਦਾ ਹੈ ।[੧੮]

'ਚਰਿਤ੍ਰੋਪਖਯਾਨ' ਦੇ ਅਧਿਐਨ ਤੋਂ ਸਪਸ਼ਟ ਪੱਤਾ ਲੱਗਦਾ ਹੈ ਕਿ ਗੁਰੂ ਸਾਹਿਬ ਨੇ ਤਤਕਾਲੀਨ ਧਾਰਮਿਕ ਸਮਾਜਿਕ ਤੇ ਰਾਜਨਿਤਕ ਜੀਵਨ ਦਾ ਸੂਖਮ ਨਿਰੀਖਣ ਕੀਤਾ ਸੀ । ਉਨ੍ਹਾਂ ਦੇ ਜੀਵਨ ਵਿਚ ਕੁਝ ਆਪ ਬੀਤੀਆਂ ਐਸੀਆਂ ਘਟਨਾਵਾਂ ਵੀ ਵਾਪਰੀਆਂ ਸਨ, ਜਿਨ੍ਹਾਂ ਨੇ ਉਨ੍ਹਾਂ ਨੂੰ ਅਜਿਹੇ ਅਧਿਐਨ ਲਈ ਵਿੱਵਸ਼ ਕਰ ਦਿੱਤਾ ਸੀ । ਉਸ ਪਾਪਾਚਾਰੀ ਤੇ ਵਿਲਾਸਮਈ ਯੁੱਗ ਦਾ ਪ੍ਰਭਾਵ ਨਾ ਕੇਵਲ ਰਾਜ ਦਰਬਾਰ ਉਤੇ ਵੀ ਪਿਆ ਸੀ, ਬਲਕਿ ਜਨ



ਸਾਧਾਰਣ ਦਾ ਜੀਵਨ ਵੀ ਇਸ ਤੋਂ ਕਾਫੀ ਪ੍ਰਭਾਵਿਤ ਸੀ । ਬਾਦਸ਼ਾਹ, ਨਵਾਬਾਂ ਅਤੇ ਰਾਜਿਆਂ ਤੋਂ ਲੈ ਕੇ ਸਾਧਾਰਣ ਜਨਤਾ ਤੱਕ ਦੇ ਜੀਵਨ ਵਿਚ ਪਾਪ ਅਤੇ ਕਾਮ ਮੁਖੀ ਰੁਚੀਆਂ ਹੁੰਦੀਆਂ ਸਨ । ਇੱਥੋਂ ਤੱਕ ਕਿ ਧਰਮਾਂ ਦੇ ਸੰਦੇਸ਼ ਨੂੰ ਭੁਲਾ ਕੇ ਭਗਤੀ ਅੰਦੋਲਨ ਵੀ ਹੌਲੀ ਹੌਲੀ ਆਪਣੇ ਅਧਿਆਤਮਿਕ ਰੂਪ ਨੂੰ ਖੋਅ ਕੇ ਸਥੂਲ ਕਾਮ ਚੇਸ਼ਟਾਵਾਂ ਕੇ ਪ੍ਰਗਟਾਵੇ ਦਾ ਸਾਧਨ ਬਣ ਗਿਆ ਸੀ ।

ਸ੍ਰੀ ਰਾਮ ਅਤੇ ਸ੍ਰੀ ਕ੍ਰਿਸ਼ਨ ਦੇ ਉਪਾਸਕਾਂ ਨੇ ਭਗਤੀ ਕਾਵਿ ਨੂੰ ਵੀ ਵਿਲਾਸੀ ਭਾਵਨਾਵਾਂ ਦੇ ਪ੍ਰਕਾਸ਼ ਤੇ ਬੱਚਣ ਨਹੀਂ ਦਿੱਤਾ ਸੀ । ਸੂਫੀ ਤੇ ਇਸਲਾਮ ਦੀ ਅਧਿਆਤਮਿਕਤਾ ਬਹੁਤੀ ਔਰਤ, ਸੁਰਾ ਤੇ ਸੁਰਾਹੀ ਦੁਆਲੇ ਕੇਂਦ੍ਰਿਤ ਹੋ ਗਈ ਸੀ । ਅਨੇਕ ਰਾਣੀਆਂ, ਰਾਜੇ ਰਾਜਕੁਮਾਰ, ਰਾਜ ਕੁਮਾਰੀਆਂ, ਬ੍ਰਾਹਮਣ, ਖੱਤਰੀ, ਸ਼ੂਦਰ, ਸ਼ਾਹ, ਸੌਦਾਗਰ, ਮੁੱਗਲ, ਪਠਾਨ, ਨਟ, ਚੋਰ, ਬਢਈ, ਗਵਈਏ, ਭਿਖਾਰੀ, ਗੁਲਾਮ, ਸੈਨਿਕ ਆਦਿ ਧਰਮ ਆਦਰਸ਼ ਦੀ ਅਸਲੀਅਤ ਦੀ ਅਗਿਆਨਤਾ ਕਾਰਨ ਕਰਮ ਕਾਂਡਾਂ ਅਤੇ ਧਾਰਮਿਕ ਪਖੰਡ ਵਿਚ ਗ੍ਰਸੇ ਹੋਏ ਸਨ । ਅਤੇ ਦਿਸ਼ਾ ਹੀਨਤਾ ਦੀ ਸਥਿਤੀ ਵਿਚ ਰੂਪ ਸੁੰਦਰਤਾ ਜਾਂ ਕਿਸੇ ਦੇ ਗੁਣਾਂ ਤੋਂ ਆਕ੍ਰਸ਼ਕ ਹੋਕੇ ਜਾਂ ਪੱਤਰ ਦੇ ਅਭਾਵ ਜਾਂ ਬੁੱਢੇ ਪਤੀ ਦੀ ਦੁਰਬਲਤਾ ਜਾਂ ਕਰੂਪਤਾ ਜਾਂ ਅੰਧ ਵਿਸ਼ਵਾਸ਼ ਜਾਂ ਕਾਮ-ਭਾਵਨਾਵਾਂ ਦਾ ਸ਼ਿਕਾਰ ਹੋਕੇ ਪ੍ਰੇਮ ਤੇ ਕਾਮ ਲਾਲਸਾਵਾਂ ਦੀ ਪੂਰਤੀ ਦੇ ਕੁਕਰਮ ਵਿਚ ਗ੍ਰਸੇ ਸਨ । ਰਾਜਪੂਤ ਰਾਜੇ ਤੇ ਰਾਜਕੁਮਾਰੀਆਂ ਇਸ ਕਾਮ ਖੁਲ੍ਹ ਦੀ ਹੋੜ ਵਿਚ ਸਭ ਤੋਂ ਆਗੇ ਸਨ । ਮੁਸਲਮਾਨੀ ਰਾਜ ਅਤੇ ਹਾਕਮਾਂ ਦੀਆਂ ਵਿਲਾਸੀ ਬ੍ਰਿਤੀਆਂ ਨੇ ਇਨ੍ਹਾਂ ਭਾਵਨਾਵਾਂ ਨੂੰ ਬਹੁਤ ਵਧਾਇਆ ਹੋਇਆ ਸੀ । ਰਾਜਪੂਤ ਰਾਜਿਆਂ ਦੇ ਰਣਵਾਸਾਂ ਵਿਚ ਵੀ ਮੁੱਗਲ ਹਾਕਮਾਂ ਦੀ ਤਰ੍ਹਾਂ ਇੱਕ ਇੱਕ ਰਾਜਾ ਦੀਆਂ ਕਈ ਵਿਵਾਹਿਤ ਰਾਣੀਆਂ ਤੇ ਰਖੇਲਾਂ ਸਨ, ਜਿਸ ਕਰਕੇ ਅੰਤ੍ਰਿਕ ਕਲੇਸ਼ ਅਤੇ ਈਰਖਾ ਦਾ ਨੰਗਾ ਨ੍ਰਿਤ ਹੋ ਰਿਹਾ ਸੀ ਅਤੇ ਪਿਤਾ ਪੁੱਤਰ ਅਧਿਕਾਰ ਲਈ ਯੁੱਧ ਮਾਮੂਲੀ ਗੱਲ ਸੀ । ਉਸ ਯੁੱਧ ਵਿਚ ਨਾ ਹੀ ਅਪਹਰਣ, ਦੁਰਾਚਾਰ, ਦੁਰ-ਵਿਵਹਾਰ, ਵਿਭਚਾਰ ਆਦਿ ਸਾਧਾਰਣ ਘਟਨਾਵਾਂ ਸਨ, ਜਿਨ੍ਹਾ ਦਾ ਨਗਨ ਚਿੱਤਰ ਇਥੇ ਭਰਪੂਰ ਵਿਚ ਪ੍ਰਸਤੁਤ ਹੋਇਆ ਹੈ । ਇਸ ਰਚਨਾ ਵਿਚ ਵਿਸ਼ੈ-ਵਿਵਿਧਤਾ ਇਤਨੀ ਹੈ ਕਿ ਮਾਨਵ ਜੀਵਨ ਦਾ ਸ਼ਾਇਦ ਹੀ ਕੋਈ ਐਸਾ ਖੇਤਰ ਹੋਏ ਜਿਸ ਉਤੇ ਪ੍ਰਕਾਸ਼ ਨਾ ਪਾਇਆ ਗਿਆ ਹੋਵੇ । ਇੱਥੇ ਇਹ ਗੱਲ ਹੋਰ ਵੀ ਵੇਖਣ ਵਾਲੀ ਹੈ ਕਿ ਇਸ ਰਚਨਾ ਵਿਚ ਮੁੱਗਲਾਂ ਅਤੇ ਰਾਜਪੂਤਾਂ ਦੇ ਵਿਲਾਸਪੂਰਵ ਜੀਵਨ ਦੀਆਂ ਵੀ ਝਾਕੀਆਂ ਪੇਸ਼ ਕੀਤੀਆਂ ਗਈਆਂ ਹਨ, ਜਿਨ੍ਹਾਂ ਨੂੰ ਪੇਸ਼ ਕਰਨਾ ਬੜੇ ਹੌਸਲੇ ਵਾਲਾ ਕਾਰਜ ਹੈ ਕਿਉਂਕਿ ਉਹ ਲੋਕ ਉਸ ਵੇਲੇ ਦੇ ਹਾਕਮ ਸਨ ।

'ਚਰਿਤ੍ਰੋਪਖਯਾਨ' ਰਚਨਾ ਬਾਰੇ ਅਲੋਚਕਾਂ ਅਤੇ ਵਿਦਵਾਨਾਂ ਵਿਚੋਂ ਕਈਆਂ ਦਾ ਪੂਰੀ ਦ੍ਰਿੜਤਾ ਅਤੇ ਕੁਝ ਕੁ ਦਾ ਦੱਬੀ ਆਵਾਜ਼ ਵਿਚ ਇਹ ਵਿਚਾਰ ਤੁਰਿਆ ਆ ਰਿਹਾ ਹੈ ਕਿ ਇਹ ਰਚਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕ੍ਰਿਤ ਨਹੀਂ । ਓਪਰੀ ਨਜ਼ਰੇ ਵੇਖਿਆ ਜਾਵੇ ਤਾਂ ਸਾਡੇ ਗੁਰੂ ਵਿਅਕਤੀ ਬਾਰੇ ਜੋ ਮਾਪ ਦੰਡ ਹਨ ਉਨ੍ਹਾਂ ਅਨੁਸਾਰ ਇਹ ਰਚਨਾ ਗੁਰੂ ਸਾਹਿਬ ਦੀ ਕਹਿ ਸਕਣੀ ਕਠਿਨ ਹੈ ਅਤੇ ਇਨ੍ਹਾਂ ਵਿਚ ਪ੍ਰਯੁਕਤ ਸ਼ਬਦਾਵਲੀ ਇਤਨੀ ਨਗਨ ਹੈ ਕਿ ਇਸਦੇ ਖੁਲਾਸੇਪਣ ਕਾਰਨ ਗੁਰੂ ਸਾਹਿਬ ਜਿਹੇ ਧਾਰਮਿਕ ਤੇ ਰੂਹਾਨੀ ਨੇਤਾ ਨਾਲ ਇਨ੍ਹਾਂ ਦਾ ਜੋੜਨਾ ਅਜੀਬ ਹੀ ਲੱਗਦਾ ਹੈ । ਇਹੋ ਮੁੱਖ ਕਾਰਨ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪ੍ਰਤੀ



ਸ਼ਰਧਾ ਭਾਵ ਰੱਖਣ ਵਾਲਿਆਂ ਨੂੰ ਹੈਰਾਨੀ ਹੁੰਦੀ ਹੈ ਕਿ ਇਹ ਚਰਿਤ੍ਰ ਉਨ੍ਹਾਂ ਦੀ ਕ੍ਰਿਤ ਹਨ ? ਡਾ. ਰਤਨ ਸਿੰਘ ਜੀ ਜੱਗੀ ਨੇ ਤਾਂ ਇਥੋਂ ਤੱਕ ਲਿਖਿਆ ਹੈ : 'ਚਰਿਤ੍ਰੋਪਖਯਾਨ' ਤਾਂ ਮੈਥਨ ਕ੍ਰੀੜਾਵਾਂ ਤੇ ਆਸਨਾ ਦਾ ਵਿਵਹਾਰਣ ਮਾਤ੍ਰ ਹੈ । ਅਲਿੰਗਨ ਅਤੇ ਚੁੰਬਨ ਦੇ ਉਲੇਖ ਤੋਂ ਤਾਂ ਸ਼ਾਇਦ ਹੀ ਕੋਈ ਚਰਿਤ੍ਰ ਪ੍ਰਸੰਗ ਬੱਚ ਸੱਕਿਆ ਹੈ । ਕਾਮ-ਭੋਗ ਅਤੇ ਬਿਲਾਸ ਲਈ ਇਸਤ੍ਰੀਆਂ ਦੇ ਘਿਰਣਤ ਕਾਰਜ ਹਨ । ਐਸੇ ਪ੍ਰਸੰਗਾਂ ਵਿਚ ਗੁਪਤ ਅੰਗਾਂ ਦਾ ਨਿਹਵਿਤ ਭਾਵ ਤੋਂ ਵਰਨਣ ਹੋਇਆ ਹੈ । ਜੋ ਅਸਲੀਅਤ ਖੁਜਰਾਹੋ ਅਤੇ ਕੋਨਾਰਕ ਦੇ ਮੰਦਿਰਾਂ ਵਿਚ ਮੂਰਤੀਮਾਨ ਹੈ, ਉਸ ਦਾ ਚਰਿਤ੍ਰੋਪਖਯਾਨ ਵਿਚ ਲਿੱਪੀਕਰਣ ਹੋਇਆ ਹੈ ।[੧੯] ਅਸਲ ਵਿਚ ਇਹ ਦਿਕਤ ਉਦੋਂ ਉਤਪੰਨ ਹੁੰਦੀ ਹੈ, ਜਦ ਅਸੀਂ ਅੱਜ ਦੇ ਨੈਤਿਕ ਮੁੱਲਾਂ, ਮਾਨੰਤਾਵਾਂ, ਪਰਿਸਥਿਤੀਆਂ, ਵਿਅਕਤੀ-ਬਿੰਬ ਅਤੇ ਆਪਣੀਆਂ ਸਦਾਚਾਰਕ ਭਾਵਨਾਵਾਂ ਦੇ ਆਧਾਰ ਉਤੇ ਸਦੀਆਂ ਪਹਿਲੇ ਦੀ ਰਚਨਾਂ ਨੂੰ ਪਰਖਣਾ ਚਾਹੁੰਦੇ ਹਾਂ । ਇਸ ਰਚਨਾ ਦੇ ਸਿਰਜਣ ਯੁੱਗ ਦੇ ਸੰਪੂਰਣ ਪਰਿਵੇਸ਼ ਅਤੇ ਸੁਰ ਨੂੰ ਸਮਝੇ ਬਿਨਾਂ ਨਾ ਇਸ ਰਚਨਾ ਅਤੇ ਨਾ ਹੀ ਇਸ ਦੇ ਰਚਨਹਾਰ ਪ੍ਰਤੀ ਕੋਈ ਨਿਆਇ ਹੋ ਸਕਦਾ ਹੈ ।[੨੦]

ਚਰਿਤ੍ਰੋਪਖਯਾਨ ਦੇ ਸਾਰੇ ਸਰਵੇਖਣ ਤੋਂ ਸਪੱਸ਼ਟ ਹੈ ਕਿ ਗੁਰੂ ਸਾਹਿਬ ਕੇਵਲ ਆਕਾਸ਼ੀ ਅਧਿਆਤਮਿਕਤਾ ਤੇ ਉਪਦੇਸ਼ਮਈ ਗੱਲਾ ਕਰਨ ਤੱਕ ਸੀਮਿਤ ਨਹੀਂ ਰਹਿੰਦੇ, ਉਹ ਤਾਂ 'ਜਗਤ ਤਮਾਸੇ' ਦੇ ਸਾਰੇ ਨਜ਼ਾਰੇ ਸਾਕਾਰ ਰੂਪ ਵਿਚ ਪੇਸ਼ ਕਰਨ ਵਾਲੇ ਹਨ । ਉਹ ਅਕਾਲਪੁਰਖ ਦੀ ਪਰਮ ਜੋਤਿ ਨੂੰ ਸਾਰੇ ਜਗਤ ਤਮਾਸੇ ਵਿਚ ਪਸਰਿਆ ਵੇਖਦੇ ਹਨ । ਜਗਤ ਦੇ ਤਮਾਸੇ ਵਿਚ ਸਭ ਕੁਝ ਹੋ ਰਿਹਾ ਹੈ – ਅਸ਼ਲੀਲ ਵੀ ਤੇ ਨਿਰ-ਅਸ਼ਲੀਲ ਵੀ ਤੇ ਕਾਮ ਵੀ, ਤੇ ਪੁੰਨ ਵੀ, ਧਰਮ ਕਰਮ ਵੀ ਤੇ ਅਧਰਮ ਕਰਮ ਵੀ, ਸੰਜਮ ਵੀ ਤੇ ਕਾਮ ਵੀ, ਬਿਬੇਕ ਵੀ ਤੇ ਅਬਿਬੇਕ ਵੀ, ਅਹਿੰਸਾ ਵੀ ਤੇ ਹਿੰਸਾ ਵੀ, ਪ੍ਰੇਮ ਵੀ ਤੇ ਵਿਰੋਧ ਵੀ, ਇਹ ਸਾਰਾ ਪਸਾਰਾ ਉਸੇ ਇਕ ਦਾ ਰਚਿਆ ਤਮਾਸਾ ਹੈ, ਇਹੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਗਟਾਇਆ ਦ੍ਰਿੜ੍ਹ ਸਿੱਧਾਂਤ ਹੈ । 'ਅਕ;ਲ ਉਸਤਤਿ' ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫਰਮਾਨ ਹੈ :

''ਕਹੂੰ ਧਰਮ ਧਾਮੀ ਕਹੂੰ ਸਰਬ ਠਉਰ ਗਾਮੀ ਕਹੂੰਜਤੀ ਕਹੂੰ ਕਾਮੀ
ਕਹੂੰ ਦੇਤ ਕਹੂੰ ਲੇਤ ਹੋ ।।
ਕਹੂੰ ਬੇਦ ਰੀਤ ਕਹੂੰ ਤਾ ਸਿਉ ਬਿਪਰੀਤ ਕਹੂੰ ਤ੍ਰਿਗੁਨ ਅਤੀਤ
ਕਹੂੰ ਸੁਰ ਗੁਨ ਸਮੇਤ ਹੋ ।।
ਕਤਹੂੰ ਪਯੂਖ ਹੋਇਕੈ ਪੀਵਤ ਪਿਆਵਤ ਹੋ ਕਤਹੂੰ ਮਯੂਖ ਊਖ ਕਹੂੰ ਮਦ ਪਾਨ ਹੋ ।।....
ਕਹੂੰ ਦੇਵਧਰਮ ਕਹੂੰ ਸਾਧਨਾ ਕੇ ਹਰਮ ਕਹੂੰ ਕੁਤਸਤ ਕੁਕਰਮ ਕਹੂੰ ਧਰਮ ਕੇ ਪ੍ਰਕਾਰ ਹੋ ।।
ਕਹੂੰ ਬੇਦ ਬਾਨੀ ਕਹੂੰ ਕੋਕ ਕੀ ਕਹਾਨੀ ਕਹੂੰ ਰਾਜਾ ਕਹੂੰ ਰਾਨੀ ਕਹੂੰ ਨਾਰ ਕੇ ਪ੍ਰਕਾਰ ਹੋ।।
ਕਹੂੰ ਛਤ੍ਰਧਾਰੀ ਕਹੂੰ ਛਾਲਾ ਧਰੇ ਛੈਲ ਾਰੀ ਕਹੂੰ ਤਕ ਵਾਰੀ ਕਹੂੰ ਛਲ ਕੇ ਪ੍ਰਕਾਰ ਹੋ ।।''
(ਪੰਨਾ ੧੩)

ਦਾਰਸ਼ਨਿਕ ਨੁਕਤੇ ਤੋਂ ਇਹ ਗੁਰੂ ਗੋਬਿੰਦ ਸਿੰਘ ਜੀ ਦਾ ਅਦ੍ਵੈਤੀ ਵਿਸ਼ਵਾਸ਼ ਹੈ ਕਿ ਏਕ ਹੀ ਅਨੇਕ ਹੈ । 'ਕੋਕ-ਕਾਵਿ', 'ਬੇਦ-ਕਾਵਿ', ਪੁਰਾਣ-ਕਾਵਿ' ਅਤੇ 'ਕੁਰਾਨ-ਕਾਵਿ'



ਉਸੇ ਇਕ ਦਾ ਸਰੂਪ ਹੈ । ਕਾਮੀ ਵੀ ਉਸੇ ਦਾ ਇਕ ਪੱਖ ਹੈ ਤੇ ਜਤੀ ਵੀ ਉਸੇ ਦਾ ਇਕ ਪੱਖ ਹੈ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵੀ ਇਹੋ ਸੰਕਲਪ ਸਪਸ਼ਟ ਹੋਇਆ ਮਿਲਦਾ ਹੈ, ਵੇਖੋ :

''ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ ॥
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ ॥੧॥
ਕਰਤਾ ਤੂੰ ਸਭਨਾ ਕਾ ਸੋਈ ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਇ ॥੧॥ਰਹਾਉ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ ॥
ਰਤਨ ਵਿਗਾੜਿ ਵਿਗੋਏ ਕੁੰਤੀ ਮੁਇਆ ਸਾਰ ਨ ਕਾਈ ॥
ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ ॥'' (ਪੰਨਾ ੩੬੦)

ਯਥਾ :

''ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ ॥
ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ ॥੨॥
ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ ॥
ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ ॥੩॥''

''ਉਸਤਤਿ ਕਵਨ ਕਰੀਜੈ ਕਰਤੇ ਪੇਖਿ ਰਹੇ ਬਿਸਮਾ ॥੧॥ਰਹਾਉ॥
ਸੁਖੀਅਨ ਮਹਿ ਸੁਖੀਆ ਤੂੰ ਕਹਿਅਹਿ ਦਾਤਨ ਸਿਰਿ ਦਾਤਾ ॥
ਤੇਜਨ ਮਹਿ ਤੇ ਤੇਜਵੰਸੀ ਕਹਿਅਹਿ ਰਸੀਅਨਿ ਮਹਿ ਰਾਤਾ ॥੨॥
ਸੂਰਨ ਮਹਿ ਸੂਰਾ ਤੂੰ ਕਹਿਅਹਿ ਭੋਗਨ ਮਹਿ ਭੋਗੀ ॥
ਗ੍ਰਸਤਨ ਮਹਿ ਤੂੰ ਬਡੋ ਗ੍ਰਿਹਸਤੀ ਜੋਗਨ ਮਹਿ ਜੋਗੀ ॥'' (ਪੰਨਾ ੫੦੭)

ਧਰਮ ਅਰਥ, ਕਾਮ ਤੇ ਮੋਖ ਚਾਰੇ ਪੱਧ ਜੀਵਨ ਤਮਾਸੇ ਦੇ ਭਾਗ ਹਨ । ਭਾਵੇਂ ਧਰਮ ਤੇ ਮੋਖ ਦੀ ਵਿਆਖਿਆ ਦੇ ਨਾਲ ਅਰਥ ਤੇ ਕਰਮ ਵੀ ਜੀਵਨ ਦੇ ਉਲਾਰ ਰੂਪਾਂ ਦਾ ਪ੍ਰਗਟਾਵਾ ਇਹ ਚਰਿਤ੍ਰ ਕਰਦੇ ਹਨ, ਅਰਥ ਤੇ ਕਾਮ ਵੀ ਜੀਵਨ ਦੇ ਉਤਨੇ ਹੀ ਮਹੱਤਵਪੂਰਣ ਆਦਰਸ਼ ਹਨ ਜਿਤਨੇ ਧਰਮ ਤੇ ਮੋਖ । ਇਸ ਤਰ੍ਹਾਂ 'ਚਰਿਤ੍ਰੋਪਖਯਾਨ' ਦੇ ਸੰਦੇਸ਼ ਦਾ ਜੀਵਨ ਲਈ ਬੜਾ ਉਸਰੂ ਮੰਤਵ ਹੈ । ਵਿਸ਼ੇਸ਼ ਕਰਕੇ ਜਦੋਂ ਇਹਨਾਂ ਦਾ ਰਚਨਾਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੈ, ਜੋ ਜਗਤ ਤਮਾਸੇ ਦਾ ਵੇਖਣ ਵਾਲਾ ਤਮਾਸ਼ਬੀਨ ਹੁੰਦਾ ਹੋਇਆ ਵੀ ਸ਼ੁੱਭ ਕਰਮਨ ਵਾਲਾ ਗੰਭੀਰ ਫਿਲਾਸਫਰ ਤੇ ਰੂਹਾਨੀ ਗੁਰੂ ਹੋਣ ਦੇ ਨਾਲ ਕ੍ਰਾਂਤੀਕਾਰੀ ਨੇਤਾ ਹੈ ।[੨੧]

ਇਸ ਰਚਨਾ ਦਾ ਸਮੁੱਚਾ ਰੂਪ ਵੀ ਇਸ ਸੰਕੇਤਕ ਲਈ ਦੀ ਭਾਵਨਾ ਵਿਚੋਂ ਉਪਜਿਆ ਹੈ ਕਿ ਮਨੁੱਖ ਵਿਚ ਮਾਇਆ, ਧਨ, ਪਦਾਰਥ ਦੀ ਲਾਲਸਾ ਬੜੀ ਪ੍ਰਬੱਲ ਹੈ ਤੇ ਇਸ ਦੀ ਪ੍ਰਾਪਤੀ ਲਈ ਮਨੁੱਖ ਸਭ ਤਰ੍ਹਾਂ ਦੇ ਪਾਪ ਕਰਦਾ ਹੈ । ਮਾਇਆ ਦਾ ਰੂਪ ਬੜਾ ਸੁਹਣਾ ਪਰ ਜ਼ਹਿਰੀਲਾ ਹੈ । ਇਸ ਦਾ ਵਾਸਾ ਸੁਹਣੇ ਮੰਦਰਾ ਵਿਚ ਹੈ, ਪਰ ਇਹ ਨਾਗਿਨੀ ਡਸਦੀ ਵੀ ਹੈ ਜਿਸ ਕਰਕੇ ਇਸ ਦੀ ਪਛਾਣ ਜ਼ਰੂਰੀ ਹੈ । ਇਸ ਦੇ ਨਾਲ ਹੀ ਧਰਮ ਮਾਰਗ ਦੇ ਰਾਹ ਉਤੇ ਵਿਚਰਣ ਦੇ ਰਾਹ ਵਿਚ ਸਭ ਤੋਂ ਬੜੀ ਰੁਕਾਵਟ ਕਾਮ ਹੈ । ਜਦ ਕੋਈ ਸਾਧਨ ਆਪਣੀ

ਸਾਧਨਾ ਵਿਚ ਫਲ-ਪ੍ਰਾਪਤੀ ਦੇ ਨੇੜੇ ਪਹੁੰਚਦਾ ਹੈ ਤਾਂ ਉਸਨੂੰ ਵਿਚਲਤ ਕਰਨ ਦੇ ਲਈ ਕਾਮ ਦੇਵ ਹੀ ਪਹੁੰਚਦੇ ਸਨ । ਕਾਮ ਵਾਸ਼ਨਾਵਾਂ ਦੀ ਸ਼ਕਤੀ ਬੜੀ ਪ੍ਰਬਲ ਹੈ ਅਤੇ ਇਸ ਦੇ ਅਮੋੜ ਵਹਿਣਾਂ ਵਿਚ ਨਰ-ਨਾਰੀ ਧਰਮ ਆਦਰਸ਼ ਦੇ ਮਾਰਗ ਤੋਂ ਥਿੜਕ ਜਾਂਦੇ ਹਨ । ਇਸ ਰਚਨਾ ਵਿਚ ਧਰਮ ਅਤੇ ਮੋਖ ਸਬੰਧੀ ਭਰਵੀਂ ਚਰਚਾ ਹੋਈ ਹੈ, ਪਰ ਕਾਫੀ ਚਰਿਤ੍ਰਾਂ ਵਿਚ ਜੀਵਨ ਦੀ ਆਵਸ਼ਕ ਜੀਵਨ ਧਾਰਾ ਦਾ ਅੰਕਲਣ ਵੀ ਹੋਇਆ ਹੈ । ਇਸ ਵਿਚ ਜੋ ਮੈਥੁਨ ਚਰਿਤ੍ਰ ਉਲੀਕੇ ਮਿਲਦੇ ਹਨ, ਉਹ ਕਾਮ. ਦੇਵ ਦੀ ਸੈਨਾ ਦੇ ਪ੍ਰਤੀਕ ਸਰੂਪ ਹਨ । ਇਨ੍ਹਾਂ ਵਿਚ ਅਸੀਂ ਵੇਖਿਆ ਹੈ ਕਿ ਬਹੁਤ ਥਾਂਈ ਇਸਤ੍ਰੀ ਮਰਦ ਨੂੰ ਭੋਗਦੀ ਹੈ ਅਤੇ ਪੁਰਸ਼ ਕਾਮ-ਵਸ ਇਸਤ੍ਰੀ ਦੇ ਛਲ ਵਿਚ ਫੱਸਕੇ ਜ਼ਲੀਲ ਹੁੰਦਾ ਹੈ । ਕਾਮਾਦਿਕ ਤੇ ਵਿਸ਼ੈ ਪੂਰਤ ਅਕਾਂਖਿਆਵਾਂ ਨਰ-ਨਾਰੀ ਅੰਦਰ ਐਸੀ ਹਲਚਲ ਮਚਾਈ ਰੱਖਦੀਆਂ ਹਨ ਕਿ ਉਹ ਸਹਿ ਦੇ ਮਾਰਗ ਤੋਂ ਭਟਕ ਜਾਂਦੇ ਹਨ । ਸਿਡਨੀ ਟਾਪ ਨੇ ਇਸ ਵਾਸਤਵਿਕਤਾ ਸਬੰਧੀ ਢੁੱਕਵਾਂ ਲਿਖਿਆ ਹੈ :

**"An ocean of carnality within us is countinuosly lashing against the shores of our spirikal natures the soul, and these mighty waves of carnality and sensuality drown the voices of the Divine within us. The deliverance of the soul from his error of the senses the lust of fiesh is salvation''.[22]**

ਇਸ ਰਚਨਾ ਦੇ ਮਿਥੁਨ ਚਰਿਤ੍ਰਾਂ ਵਿਚ ਕਾਮ ਵਾਸ਼ਨਾਵਾਂ ਦੀਆਂ ਭਰਮਾਉਣੀਆਂ ਅਤੇ ਬਦਰਾਹੁਣੀਆਂ (Teamptations) ਅਤੇ ਵਿਲਾਸੀ ਉਨਮਾਦਗ ਦੁਆਰਾ ਵਿਵਿਧ ਵਰਗ ਦੇ ਇਸਤ੍ਰੀ ਪੁਰਸ਼ਾਂ ਦੀਆਂ ਦੁਰਬਲਤਾਈਆਂ ਨੂੰ ਪ੍ਰਗਟ ਕੀਤਾ ਗਿਆ ਹੈ । ਨਰ ਨਾਰੀ ਦੀ ਕਾਮ-ਵਾਸ਼ਨਾ ਪ੍ਰਤਿ ਇਹ ਦੁਰਬਲਤਾ ਇਕ ਯਥਾਰਥਕ ਸਮੱਸਿਆ ਹੈ ਅਤੇ ਮਨੁੱਖੀ ਜੀਵਨ ਦੇ ਇਸ ਸੰਕਟ ਨੂੰ ਅਣਡਿੱਠ ਨਹੀਂ ਕੀਤਾ ਜਾ ਸਕਦਾ । ਮਨੁੱਖ ਦਾ ਇਮਤਿਹਾਨ ਤਾਂ ਇਨ੍ਹਾਂ ਵਾਸ਼ਨਾਵਾਂ ਤੋਂ ਉਤੇ ਉਠਣ ਵਿਚ ਹੈ । ਉਹ ਇਨ੍ਹਾਂ ਦੁਰਬਲਤਾਈਆਂ ਦੇ ਚਰਿਤ੍ਰਾਂ ਦੇ ਰੂ-ਬ-ਰੂ ਹੋ ਕੇ ਹੀ ਸਮਝ ਸੱਕਦਾ ਹੈ । ਕਿ ਉਹ ਜੀਵਨ ਵਿਚ ਸਦਾਚਾਰ ਤੇ ਨੈਤਿਕਤਾ ਦੇ ਇਸ ਪੜਾਅ ਉਤੇ ਖੜ੍ਹਾ ਹੈ । ਫਰਾਂਸਿਸ ਯੇਟਸ ਨੇ ਜਗਨਨਾਥਪੁਰੀ ਦੀਆਂ ਮਿਥੁਨ-ਮੂਰਤੀਆਂ ਪਰਥਾਇ ਜੋ ਸ਼ਬਦ ਕਹੇ ਹਨ, ਉਹ ਰਚਨਾ ਦੇ ਮਿਥੁਨ-ਚਰਿਤ੍ਰਾਂ ਪ੍ਰਤਿ ਵੀ ਪ੍ਰਾਸੰਗਕ ਹਨ, ਵੇਖੋ :

**"First there are the snares of the senses that are described as of appaling indecency. But an around indecent ? can truth be indecent ?..........the worshiper be belinded by his carnelappities in thise outer courts, he must returen and compose his mind for he is not worthy of the God.'[23]**

ਇਸ ਤਰ੍ਹਾਂ ਇਹ ਮਿਥੁਨ ਚਰਿਤ੍ਰ ਮਾਨਵ ਮਾਤ੍ਰ ਲਈ ਕਸਵਟੀ ਹਨ, ਜਿਨ੍ਹਾਂ ਵਿਚ ਉਹ ਆਪਣੇ ਅੰਦਰਲੇ ਆਪੇ ਦੀ ਪਰਖ ਕਰਕੇ ਆਪਣੀ ਅੰਦਰਲੀ ਅਵਸਥਾ ਦੀ ਹਕੀਕਤ ਨੂੰ ਅਨੁਭਵ ਕਰ ਸੱਕਦਾ ਹੈ ਕਿਉਂਕਿ ਉਸ ਅੰਦਰ ਧਰਮ ਦੇ ਜਤ-ਸਤ ਦੀ ਪਵਿਤ੍ਰਤਾ ਕਿੱਥੋਂ ਤਕ ਹੈ?

ਇਸ ਰਚਨਾ ਦੇ ਮਿਥੁਨ ਚਰਿਤ੍ਰਾਂ ਦੀ ਸਿਰਜਣਾ ਪਿੱਛੇ ਭਾਵਨਾ ਇਹ ਵੀ ਪ੍ਰਤੀਤ ਹੁੰਦੀ

ਹੈ ਕਿ ਇਨ੍ਹਾਂ ਦੁਆਰਾ ਕਾਮ ਦੇ ਵਿਲਾਸੀ-ਉਨਮਾਦ (**Voluptuously**) ਦੇ ਲੁਭਾਉਣੇ ਪਨ ਦੇ ਛਲਾਵੇ ਦੀ ਸਹੀ ਰੂਪ ਨੂੰ ਪੇਸ਼ ਕਰਕੇ ਲੋਕਾਂ ਨੂੰ ਇਸ ਪ੍ਰਤੀ ਸਿਖਿਆ ਦੇ ਕੇ ਇਸ ਦੇ ਛਲ ਤੋਂ ਸਾਵਧਾਨ ਕੀਤਾ ਜਾਏ । ਇਨ੍ਹਾਂ ਮਿਥੁਨ ਚਰਿਤ੍ਰਾਂ ਵਿਚ ਸਾਧਾਰਣ ਤੋਂ ਸਾਧਾਰਣ ਲੋਕਾਂ ਨੂੰ ਵੀ ਆਕ੍ਰਸ਼ਣ ਕਰਨ ਦੀ ਸ਼ਕਤੀ ਹੈ । ਇਹ ਤਾਂ ਮੰਨਣਾ ਪੈਂਦਾ ਹੈ ਕਿ ਉਨੱਤ ਅਤੇ ਵਿਕਸਿਤ ਸੂਝ ਰੱਖਣ ਵਾਲੇ ਕੇਵਲ ਉਪਦੇਸ਼ ਜਾਂ ਖਿਆਲੀ ਗੂੜ੍ਹ ਨੂੰ ਸੰਕੇਤ ਰਾਹੀਂ ਗ੍ਰਹਿਣ ਕਰਨ ਦੀ ਸਮੱਰਥਾ ਰੱਖਦੇ ਹਨ । ਉਨ੍ਹਾਂ ਤੋਂ ਹੇਠਾਂ ਉਹ ਵਰਗ ਆਉਂਦਾ ਹੈ ਜੋ ਸੰਕੇਤ ਦੀ ਗੂੜ੍ਹਤਾ ਦੀ ਥਾਂ ਉਸਦੀ ਸ਼ਕਲ, ਡੌਲ ਤੇ ਰੂਪ ਆਕਾਰ ਪ੍ਰਤੀ ਖਿੱਚ ਰੱਖਦੇ ਹੋਏ ਇਸਦੀ ਕਲਾਤਮਿਕ ਸੁੰਦਰਤਾ ਨੂੰ ਹੀ ਸਲਾਹੁੰਦੇ ਹਨ ਅਤੇ ਫਿਰ ਉਹ ਸਿੱਧੇ ਸਾਦੇ ਸਾਧਾਰਣ ਦੁਨਿਆਵੀ ਕਾਰਜਾਂ ਤੱਕ ਸੀਮਿਤ ਰਹਿਣ ਵਾਲੇ ਲੋਕ ਜੋ ਕੁਝ ਕੁਝ ਗਿਆਨ ਕੇਵਲ ਸ਼ੁੱਧ ਇੰਦ੍ਰਿਆਵੀ ਖਿੱਚ ਦੇ ਸੰਕੇਤ ਦੁਆਰਾ ਹੀ ਗ੍ਰਹਿਣ ਕਰ ਸਕਦੇ ਹਨ । ਇਸ ਤਰ੍ਹਾਂ ਇਨ੍ਹਾ ਚਰਿਤ੍ਰਾਂ ਦੀ ਸਿਰਜਣਾ ਦਾ ਮਨੋਰਥ ਸਭ ਵਰਗਾਂ ਦੇ ਨਾਲ ਸਾਧਾਰਣ ਸੂਝ ਰੱਖਣ ਵਾਲਿਆਂ ਨੂੰ ਵੀ ਆਕ੍ਰਸ਼ਕ ਕਰਕੇ ਟੁੰਬਦਾ ਹੈ । ਆਤਮ ਪੁਰਖਾਂ ਨੂੰ ਇਹ ਸਰੀਰਕ ਖਿੱਚਾਂ ਦੇ ਚਰਿਤ੍ਰ ਭਰਮਾ ਨਹੀਂ ਸਕਦੇ, ਪਰ ਆਮ ਦੁਨਿਆਵੀ ਮਨੁੱਖ ਤਾਂ ਕੇਵਲ ਭੋਗ ਵਿਸ਼ਅਕ ਤੇ ਕਾਮ-ਕ੍ਰੀੜਾਵਾਂ ਦੀ ਕਸ਼ਿਸ਼ ਕਰਕੇ ਇਨ੍ਹਾਂ ਪ੍ਰਤੀ ਖਿੱਚੇ ਹੋਏ ਅਸਲੀਅਤ ਨੂੰ ਪਛਾਣ ਕੇ ਸਿਖਿਆ ਦੇ ਕੁਝ ਛਿੱਟੇ ਲੈ ਲੈਂਦੇ ਹਨ । ਇਸ ਤਰ੍ਹਾਂ ਇਹ ਚਰਿਤ੍ਰ ਆਮ ਲੋਕਾਂ ਦੀਆਂ 'ਅਕਾਂਖਿਆਨ' ਅਤੇ ਖਿੱਚਾਂ ਨੂੰ ਦਰਸਾ ਕੇ ਹੀ ਜੀਵਨ ਸੇਧ ਦਿੰਦੇ ਹਨ । ਇਸ ਪ੍ਰਕਾਰ ਦੀ ਯੁਕਤੀ ਸਬੰਧੀ ਅਲੇਨ ਡੇ ਨਿਯੂ ਦੇ ਇਹ ਸ਼ਬਦ ਧਿਆਨ ਵਿਚ ਰੱਖਣ ਯੋਗ ਹਨ :

**"The firest approach suited for men of developed intellect is through abstract interest in a symbol, the second meant for those more interested informs then in philosophy, is through apprecia-tion of artistic merit, the third for those more deeply immesed in worldly interests and the only remainning option to atteract them is purely sensuous. The spritual man is in no way attracted by erotic picture of description but the common man fears pain and attracted by suggestions of sensuous pleasure."**[24]

ਇਵੇਂ ਇਸ ਰਚਨਾ ਦੇ ਮਿਥੁਨ ਚਰਿਤ੍ਰ ਸਾਧਾਰਣ ਦੁਨਿਆਵੀ ਖਿੱਚਾਂ ਵਿਚ ਲਿਪਤ ਲੋਕਾਂ ਨੂੰ ਅਸਲੀਅਤ ਤੋਂ ਚੇਤਨ ਕਰਾਉਣ ਦੇ ਇੱਕ ਸਾਧਨ ਵਜੋਂ ਚਿੱਤਰਤ ਹੋਏ ਹਨ । ਡਾ. ਧਰਮ ਪਾਲ ਅਸ਼ਟ ਨੇ ਵੀ ਮੰਨਿਆ ਹੈ ਕਿ ਇਨ੍ਹਾਂ ਚਰਿਤ੍ਰ ਕਥਾਵਾਂ ਦੁਆਰੇ ਸਰਬ ਸਾਧਾਰਣ ਨੂੰ ਨੈਤਿਕ ਆਚਰਣ ਦੇ ਉਥਾਨ ਵੱਲ ਪ੍ਰੇਰਿਤ ਕਰਕੇ ਦੁਸ਼-ਕਰਮਾਂ ਤੋਂ ਸਾਵਧਾਨ ਕਰਨ ਦਾ ਉਪਰਾਲਾ ਕੀਤਾ ਹੈ ।[੨੫]

ਇਸ ਰਚਨਾ ਦੇ ਮਿਥੁਨ ਚਰਿਤ੍ਰਾਂ ਵਿਚ ਨਰ-ਨਾਰੀ ਦੇ ਜਿਨਸੀ ਸਬੰਧ ਤੋਂ ਉਪਜੇ ਅਨੰਦ ਅਤੇ ਇਸ ਤੋਂ ਹੋਰ ਉਤਪਤੀ ਦੀ ਹਕੀਕਤ ਨੂੰ ਸ੍ਵੀਕਾਰਿਆ ਗਿਆ ਹੈ । ਜਿਨਸੀ ਸਬੰਧਾਂ ਦੇ ਪੂਰਨ ਗਿਆਨ ਨੂੰ ਵੀ ਅਸੁਭਾਵਿਕ ਮੰਨਿਆ ਹੈ ਕਿਉਂਕਿ ਜਿਨਸੀ ਸਬੰਧ ਇਸਤ੍ਰੀ-



ਪੁਰਸ਼ ਦੀ ਕੁਦਰਤੀ ਤੇ ਸੁਭਾਵਿਕ ਲੋੜ ਹੈ । ਪਰ ਇਹ ਵੀ ਵਾਸਤਵਿਕਤਾ ਹੈ ਕਿ ਕਾਮ ਚੇਸ਼ਟਾਂ ਦੇ ਵੇਗ ਨਰ-ਨਾਰੀ ਨੂੰ ਭਟਕਾ ਕੇ ਕੇਵਲ ਵਾਸ਼ਨਾਵਾਂ ਦੀ ਪੂਰਤੀ ਤੱਕ ਸਿਮਿਤ ਕਰ ਦਿੰਦੇ ਹਨ । ਇਸ ਲਈ ਇਨ੍ਹਾਂ ਦੇ ਦੁਸ਼-ਪ੍ਰਭਾਵ ਤੋਂ ਚੌਕਸੀ ਜ਼ਰੂਰੀ ਹੈ । ਇਹੋ ਗੱਲ ਭਾਰਤੀ ਮੰਦਿਰਾਂ ਦੀਆਂ ਮਿਥੁਨ ਮੂਰਤੀਆਂ ਦੀ ਸਿਰਜਣਾ ਰਾਹੀਂ ਦ੍ਰਿੜਾਈ ਗਈ ਹੈ । ਭਾਰਤ ਦੇ ਮੰਦਿਰਾਂ ਦੀਆਂ ਸਿੰਗਾਰਕ ਅਤੇ ਮਿਥੁਨ ਮੂਰਤੀਆਂ ਪ੍ਰਤੀ ਲਾਰੈਂਸ ਗਿਚਨਰ ਦੇ ਲਿਖੇ ਸ਼ਬਦ ਵਿਚਾਰਨ ਯੋਗ ਹਨ ਕਿਉਂਕਿ ਇਹ ਇਨ੍ਹਾਂ ਚਰਿਤ੍ਰਾਂ ਦੀ ਸਿਰਜਣਾ ਪਿੱਛੇ ਸਮਾਈ ਭਾਵਨਾਂ ਦੇ ਸਬੰਧੀ ਵੀ ਰੋਸ਼ਨੀ ਪਾਉਣ ਵਾਲੇ ਹਨ, ਵੇਖੋ :

**" The lesson which these sclptures thought the Hindus was toward the enjoyment of the sences rather then his denial of them. Hindus thought has always insisted upon the importance of sex and its physical manifestations thus the temple decoration contain many carvings which demonstrate the various positions of marital embrace[26]**

ਇਨ੍ਹਾਂ ਮਿਥੁਨ ਚਰਿਤ੍ਰਾਂ ਦੇ ਚਿਤ੍ਰਨ ਪਿੱਛੇ ਭਾਵਨਾਂ ਕਾਮ ਦੇ ਤਿਆਗ ਦੀ ਥਾਂ, ਇਸ ਨੂੰ ਸੰਜਮ ਵਿਚ ਕਰਕੇ ਇਸ ਦੇ ਗੁਲਾਮ ਹੋਣ ਤੋਂ ਬਚਣ ਦੀ ਸਿਖਿਆ ਦੇਣ ਦੀ ਹੈ ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਕਾਮ-ਚੇਸ਼ਟਾਂ ਦੀਆਂ ਇੰਦ੍ਰਿਆਈ ਖਿੱਚਾਂ ਮਨੁੱਖੀ ਮਨ ਨੂੰ ਬਦਰਾਹੁਣ ਵਾਲੀਆਂ ਹੁੰਦੀਆਂ ਹਨ । ਆਤਮਿਕ ਵਿਕਾਸ ਦੀ ਪ੍ਰਗਤੀ ਲਈ ਇਨ੍ਹਾਂ ਖਿੱਚਾਂ ਪ੍ਰਤੀ ਦਿਮਾਗੀ ਵਹਿਮ-ਭਰਮਾ ਤੇ ਹੋਰ ਗੁੰਝਲਾਂ ਨੂੰ ਸੁਲਝਾਉਣਾਂ ਵੀ ਜ਼ਰੂਰੀ ਹੈ ਤਾਂ ਜੋ ਮਨ ਸਵਸਥ ਬਣ ਸਕੇ । ਕਾਮ-ਸੰਜਮ ਸਬੰਧੀ ਮਾਨਸਿਕ ਸਫਲਤਾ ਲਈ ਚਿਤਰਾਂ ਰਾਹੀਂ ਜਿਨਸੀ ਸਿਖਿਆ ਇਕ ਢੁਕਵਾਂ ਸਾਧਨ ਬਣ ਜਾਂਦੀ ਹੈ । ਇਕ ਚੰਗੇ ਸਿਖਿਅਕ ਦਾ ਕਿਰਦਾਰ ਬਣਦਾ ਹੈ ਕਿ ਉਸ ਦੇ ਸਿੱਖ ਦੇ ਹਿਰਦੇ ਵਿਚ ਕੋਈ ਲੁਪਤ ਭਟਕਣਾ ਤੇ ਉਲੇਲ ਨਾ ਰਹਿ ਜਾਏ, ਜੋ ਉਸ ਦੇ ਪਰਮਾਰਥਕ ਵਿਕਾਸ ਦੇ ਰਾਹ ਵਿਚ ਰੁਕਾਵਟ ਬਣ ਕੇ ਉਸ ਨੂੰ ਥਿੜਕਾ ਸਕੇ।[੨੭] ਇਥੋਂ ਮਨੌਤ (**hypothesis**) ਇਹ ਬਣਦੀ ਹੈ ਕਿ ਜੇ ਇਕ ਪਾਸੇ ਜਿਨਸੀ ਕਸ਼ਿਸ਼ ਇੰਦ੍ਰਿਆਈ ਭਟਕਣਾ ਦਾ ਇਕ ਕਾਰਨ ਬਣ ਸੱਕਦੀ ਹੈ ਤਾਂ ਨਾਲ ਹੀ ਇਹ ਹਕੀਕਤ ਜਾਂ ਸਚਾਈ ਦੀ ਅਨੁਭਵਤਾ ਦੇ ਭੇਦ ਦੀ ਜਾਗ੍ਰਤਾ ਕਰਨ ਵਾਲੀ ਯੁਕਤੀ ਵੀ ਬਣ ਜਾਂਦੀ ਹੈ । ਇਸ ਲਈ ਜਿਨਸੀ ਖਿੱਚਾਂ ਦੇ ਭੇਦਾਂ ਨੂੰ ਤੱਸਲੀਬਖਸ਼ ਢੰਗ ਨਾਲ ਵਿਸ਼ਲੇਸ਼ਣ ਕਰਕੇ ਪ੍ਰਗਟਾਉਣ ਨਾਲ ਹੀ ਸਰੀਰ ਨਾਲ ਜੁੜੇ ਸਵਸਥ ਸੰਸਾਰਕ ਭੋਗਾਂ ਅਤੇ ਇਨ੍ਹਾਂ ਉਤੇ ਥੋਪੀ ਮਲੀਨਤਾ ਦੀ ਛਾਪ ਦੀ ਸਹੀ ਜਾਣਕਾਰੀ ਹੋ ਸਕਦੀ ਹੈ । ਡਾ. ਮੁਲਕਰਾਜ ਅਨੰਦ ਨੇ ਇਸ ਭਾਵਨਾ ਦਾ ਸਪਸ਼ਟੀਕਰਨ ਕਰਦਿਆਂ ਲਿਖਿਆ ਹੈ :

**"The hypothesis seens to be that sinces sexual coriosity is apart from the awakening of sensibility, towards reality, also one of the main causes of the perversion of the mind it must be satisfactorily explained and analysed so that education can lead not only to healthy**

enjoyment of the variegated pleasures of the body and also clarify the mind of all filth attached to the secret act.''[28]

ਇਥੇ ਮੰਤਵ ਜੀਵਨ ਦਰਸ਼ਨ ਦੀ ਇਸ ਧਾਰਣਾ ਨੂੰ ਵਿਵਹਾਰਿਕ ਬਣਾ ਕੇ ਦਰਸਾਉਂਦਾ ਹੈ ਕਿ ਧਰਮ, ਜੀਵਨ ਅਤੇ ਰੰਗ-ਵਾਸ਼ਨਾ ਵਿਚ ਏਕਤਾ ਹੈ , ਇਹ ਤਿੰਨ ਵੱਖ ਵੱਖ ਇਕਾਂਕੀ ਹੋਂਦਾ ਨਹੀਂ ਜੋ ਭਿੰਨ ਭਿੰਨ ਕਰਕੇ ਲੁਕਵੀਆਂ ਤੇ ਇਕਾਂਕੀ ਰੱਖੀਆਂ ਜਾਣ । ਇਸ ਸਬੰਧੀ ਫਰਾਂਸਿਸ ਲੀਸਨ ਨੇ ਢੁੱਕਵਾਂ ਕਿਹਾ ਹੈ :

"thus is emphasized something of the philosophy of life that religion and life and sexuality are one and not three separate entities kapt rigidly apart and secluded in privacy''[29]

ਭਾਰਤ ਅੰਦਰ ਪੂਰਵ ਵੈਦਿਕ, ਵੈਦਿਕ ਕਾਲ ਅਤੇ ਉਸ ਤੋਂ ਬਾਅਦ ਵੀ ਧਰਮ ਜੀਵਨ ਅਤੇ ਲਿੰਗ ਸਬੰਧ ਦਾ ਸੰਗਮ ਸ਼ਿਵ ਪਾਰਬਤੀ ਆਰਾਧਨਾ ਜਿਸਦਾ ਪ੍ਰਤੀਕ ਸ਼ਿਵਲਿੰਗ ਜਾਂ ਕੁੰਡੀ ਹੈ, ਪੂਜਯ ਬਣਿਆ ਤੁਰਿਆ ਆਇਆ ਹੈ । ਇਸ ਮਿਥੁਨ ਸੰਕੇਤ ਦਾ ਵਿਸਤਾਰ ਬੋਧੀ, ਜੈਨ ਤੇ ਹਿੰਦੂ ਮੰਦਿਰਾ ਵਿਚ ਕਾਫੀ ਹੋਇਆ ਮਿਲਦਾ ਹੈ । ਪਹਿਲੀ ਸਦੀ ਦਾ ਉਸਰਿਆਂ ਬੋਧੀਆਂ ਦਾ ਸਾਂਚੀ ਦਾ ਸਤੂਪ, ਅਠਵੀਂ ਸਦੀ ਦਾ ਬੰਬਈ ਨੇੜੇ ਐਲੀਫੈਂਟਾਂ ਗਾਰਾ ਵਿਚ ਬਣਿਆਂ ਸ਼ਿਵ ਦਾ ਅਰਧ ਨਾਰੀ ਰੂਪੀ ਚਿੱਤਰ ਅਤੇ ਉੜੀਸਾ ਦਾ ਪਰਸ਼ੂਰਮੇਸ਼ਵਰ ਮੰਦਿਰ ਤੇ ਲਿੰਗਰਾਜ ਮੰਦਿਰ, ਦਸਵੀਂ ਸਦੀ ਦੇ ਚੰਡੇਲੇ ਰਾਜਿਆਂ ਦੁਆਰਾ ਤਿਆਰ ਕਰਵਾਏ ਖਜੁਰਾਹੋ ਦੇ ਮੰਦਿਰ, ਬਾਰਵੀਂ ਸਦੀ ਦੇ ਬਣੇ ਪੁਰੀ ਦੇ ਜਗਨਨਾਥ ਮੰਦਿਰ ਅਤੇ ਕੋਨਾਰਕ ਦਾ ਸੂਰਯ ਮੰਦਿਰ, ਤੇਰ੍ਹਵੀਂ ਸਦੀ ਦਾ ਤੋਇਸਾਲਾ ਰਾਜਿਆਂ ਦੁਆਰਾ ਤਿਆਰ ਕਰਵਾਇਆ ਸੋਮਨਾਥਪੁਰ ਦਾ ਪ੍ਰਸਨਾਚਨਾ ਕੇਸ਼ਵ ਮੰਦਿਰ ਅਤੇ ਮੈਸੂਰ ਦੇ ਨੇੜੇ ਜੈਨੀਆਂ ਦਾ ਗੋਮਟੇਸ਼ਵਰ ਮੰਦਿਰ ਅਤੇ ਸੋਲ੍ਹਵੀਂ ਸਦੀ ਦਾ ਕਾਚੀਪੁਰਮ ਦਾ ਵਰਦਰਾਜਾ ਪੇਰੁਮਲ ਮੰਦਿਰ ਹੁਣ ਤੱਕ ਮਿਥੁਨ ਮੂਰਤੀਆਂ ਨਾਲ ਸ਼ਿੰਗਾਰੇ ਮਿਲਦੇ ਹਨ । ਇਸ ਤੋਂ ਇਹ ਅਨੁਮਾਨ ਤਾਂ ਸਹਿਜੇ ਹੀ ਲਾਇਆ ਜਾ ਸਕਦਾ ਹੈ ਕਿ ਇਥੇ ਧਾਰਮਿਕਤਾ ਦੇ ਨਾਲ ਨਾਲ ਸੰਯੁਕਤ ਹੋਈ ਸ਼ਿੰਗਾਰਕਤਾ ਦੀ ਉਚ ਕਲਾ ਦੀ ਸਿਰਜਣਾ ਦੇ ਪ੍ਰਦਰਸ਼ਨ ਪਿੱਛੇ ਕੋਈ ਡੂੰਘੀ ਭਾਵਨਾ ਸਮਾਈ ਹੋਈ ਹੈ ।[30] ਇਹ ਮੈਥੁਨ ਮੂਰਤੀਆਂ ਕੇਵਲ ਹਿੰਦੂ, ਸ਼ਿਵ, ਬੋਧ, ਜੈਨ ਜਾਂ ਤਾਂਤਰਿਕਾ ਤੇ ਵਾਮ ਮਾਰਗੀਆਂ ਦੀਆਂ ਭੋਗ-ਮਾਰਗੀ ਅਕਾਂਖਿਆਵਾਂ ਦੇ ਰੱਹਸ ਦੇ ਨਗਨ ਪ੍ਰਦਰਸ਼ਨ ਵਾਸਤੇ ਹੀ ਨਹੀਂ ਸਿਰਜੀਆਂ ਗਈਆਂ। ਭਾਰਤੀ ਕਲਾ ਦਾ ਸ੍ਰੋਤ ਭਾਰਤੀ ਧਰਮ ਅਤੇ ਦਰਸ਼ਨ ਹੈ ਅਤੇ ਇਨ੍ਹਾਂ ਦੇ ਆਪਸੀ ਨਾਤੇ ਵਿਚ ਇਕ ਡੂੰਘੀ ਸਾਂਝ ਹੈ । ਇਸ ਤੱਥ ਨੂੰ ਧਿਆਨ ਵਿਚ ਰੱਖੇ ਬਿਨਾਂ ਭਾਰਤੀ ਕਲਾ ਤੇ ਸਾਹਿਤ ਦੇ ਡੂੰਘੇ ਭੇਦ ਨੂੰ ਸਮਝਣਾ ਸੰਭਵ ਨਹੀਂ । ਪੰਡਤ ਜਵਾਹਰ ਲਾਲ ਨਹਿਰੂ ਨੇ ਵੀ ਇਸ ਤੱਥ ਨੂੰ ਧਿਆਨ ਵਿਚ ਰੱਖਣ ਵਾਸਤੇ ਸੁਚੇਤ ਕਰਦਿਆਂ ਲਿਖਿਆ ਹੈ :

"Indian art is intimately associated with Indian religion and philosophy and it is difficult to appreciate it fully unless one has some knowledge of the ideals that governed the Indian mind . In art as in music, there is gulf which separates western from western conceptions.''[31]



ਇਸ ਤਰ੍ਹਾਂ ਧਰਮ, ਜੀਵਨ ਅਤੇ ਕਾਮ ਦੀ ਤ੍ਰਿਵੇਣੀ ਦੇ ਸੰਗਮ ਦਾ ਵਿਸਤ੍ਰਿਤ ਨਿਰੀਖਣ ਇਨ੍ਹਾਂ ਚਰਿਤ੍ਰਾਂ ਵਿਚ ਮੌਲਿਕ ਢੰਗ ਨਾਲ ਲਿਪੀਕਰਣ ਕੀਤਾ ਮਿਲਦਾ ਹੈ । ਇਸ ਯੋਗ ਨੂੰ ਪਛਾਨਣ ਨਾਲ ਹੀ ਇਸ ਰਚਨਾ ਦੇ ਮਹੱਤਵ ਨੂੰ ਸਮਝਿਆ ਜਾ ਸਕਦਾ ਹੈ ।

ਇਥੇ ਧਾਰਮਿਕ ਤੇ ਸਮਾਜਿਕ ਜੀਵਨ ਅਤੇ ਜਿਨਸੀ ਕਾਮ ਦੇ ਨਾਤੇ ਪ੍ਰਤਿ ਕੁਝ ਮੂਲ ਪ੍ਰਸ਼ਨ ਉਠਦੇ ਹਨ ਕਿ ਜਿਨਸ (**Sex**) ਦਾ ਮਨੁੱਖੀ ਮਾਨਸਿਕਤਾ ਦੀ ਬਣਤਰ ਵਿਚ ਕੀ ਸਥਾਨ ਹੈ ? ਇਸ ਦਾ ਇੱਕ ਵਿਅਕਤੀ ਅਤੇ ਸਮਾਜ ਦੀ ਉਸਾਰੀ ਵਿਚ ਕੀ ਯੋਗ ਹੈ ? ਪੁਰਾਤਨ ਅਤੇ ਆਧੁਨਿਕ ਸੋਚ ਮਨੁੱਖ ਦੀ ਮਾਨਸਿਕਤਾ ਦੀ ਬਣਤਰ ਵਿਚ ਜਿਨਸ ਦੇ ਅਹਿਮ ਯੋਗ ਨੂੰ ਸ੍ਵੀਕਾਰਦੀ ਆਈ ਹੈ । ਜਿਨਸੀ ਸਬੰਧ ਅਨੰਦ ਦੇਣ ਬਾਰੇ, ਮਨੋਵਿਗਿਆਨਕ ਅਸੁਰਮੇਲਤਾ ਦੀਆਂ ਗੁੰਝਲਾ ਦੂਰ ਕਰਨ ਵਾਲੇ ਜਣਨ ਤੇ ਉਪਜਾਉਣ ਵਾਲੀ ਸ਼ਕਤੀ ਕਰਕੇ ਜੀਵਨ ਧਾਰਾ ਦੀ ਲਗਾਤਾਰਤਾ ਬਣਾਈ ਰੱਖਣ ਵਾਲੇ ਅਤੇ ਮਾਨਵ ਦੀ ਆਤਮਿਕ ਪ੍ਰਗਤੀ ਵਿਚ ਸਹਾਇਕ ਹੋਣ ਵਾਲੇ ਹੁੰਦੇ ਹਨ । ਮਨੁੱਖ ਦਾ ਸਰੀਰਕ ਵਜੂਦ ਜਿਨਸੀ-ਸਬੰਧਾ ਦਾ ਪਰਿਣਾਮ ਹੈ ਅਤੇ ਇਹ ਕਰਮ ਇਵੇਂ ਹੀ ਅੱਗੇ ਜੀਵਨ ਨੂੰ ਤੋਰਦਾ ਹੈ । ਪਰ ਇਹ ਵੀ ਸਚਾਈ ਹੈ ਕਿ ਮਨੁੱਖਅਮੰਦਰ ਜਿਸ ਮਾਤ੍ਰਾਂ ਵਿਚ ਕਾਮ ਸ਼ਕਤੀ ਵਿਦਮਾਨ ਹੁੰਦੀ ਹੈ ਉਕਤ ਮਨੋਰਥ ਦੀ ਪੂਰਤੀ ਲਈ ਤਾਂ ਇਸੇ ਦੇ ਕੁਝ ਭਾਗ ਦੀ ਹੀ ਲੋੜ ਹੁੰਦੀ ਹੈ । ਹੁਣ ਬਾਕੀ ਵਾਫਰ (**Surplus**) ਕਾਮ ਸ਼ਕਤੀ ਦੀ ਸੰਤੁਸ਼ਟਤਾ ਲਈ ਹੀ ਮਨੁੱਖ ਭਟਕ ਕੇ ਅਯੋਗ ਅਤੇ ਅਨੈਤਿਕ ਕਾਮ-ਕਾਰਜਾਂ ਦੀ ਰਸਾਤਲ ਵਿਚ ਡਿੱਗਦਾ ਹੈ । ਜਦ ਮਨੁੱਖ ਇਸ ਵਧੋਤਰੀ ਕਾਮ ਸ਼ਕਤੀ ਨੂੰ ਕੇਵਲ ਭਿੰਨ ਭਿੰਨ ਢੰਗ ਨਾਲ ਮਾਨਣ ਦੀ ਲਾਲਸਾ ਦਾ ਬੰਦੀ ਬਣ ਜਾਂਦਾ ਹੈ, ਤਾਂ ਉਸ ਦੀ ਕਾਮ ਭਟਕਣ ਤ੍ਰਿਪਤ ਹੋਣ ਦੀ ਥਾਂ ਹੋਰ ਅਸ਼ਾਂਤ ਹੋ ਜਾਂਦੀ ਹੈ । ਮਨੁੱਖ ਦੀ ਇਹ ਦੁਰਬਲਤਾ ਉਸਨੂੰ ਸੰਤੁਸ਼ਟ ਕਰਨ ਦੀ ਥਾਂ ਭਟਕ ਕੇ ਧਰਮ ਦੇ ਆਦਰਸ਼ ਤੋਂ ਥਿੜਕਾਈ ਰੱਖਦੀ ਹੈ ।

ਮਾਨਵ ਦੇ ਇਸ ਸੰਕਟ ਨੂੰ ਸਮਝਦਿਆਂ ਹੀ ਗੁਰੂ ਸਾਹਿਬਾਨ ਨੇ ਚਰਿਤ੍ਰੋਪਖਯਾਨ ਵਿਚ ਧਰਮ ਦੇ ਆਦਰਸ਼ ਵਿਚ ਅਕਾਲਪੁਰਖ ਦੀ ਜਾਗਤ-ਜੋਤ ਦੇ ਵਿਸ਼ਵਾਸ਼ ਅਤੇ ਉਸਦੀ ਪ੍ਰੀਤ ਤੇ ਲਕਸ਼ ਨੂੰ ਅਧਾਰ ਬਣਾ ਕੇ ਧਰਮ ਨੂੰ ਮਨੁੱਖ ਦੇ ਕਰਮਾਂ ਨੂੰ ਵਿਵਸਥਿਤ ਨਿਯਮਿਤ ਅਤੇ ਨਿਯੰਤ੍ਰਿਤ ਕਰਨ ਵਾਲਾ ਅਤੇ ਇਕ ਅਰੋਗ ਅਤੇ ਉਜਲ ਜੀਵਨ ਜੀਣ ਦਾ ਰਾਹ ਦਿਸੇਰਾ ਮੰਨਿਆ ਹੈ । ਉਨ੍ਹਾਂ ਧਰਮ ਦੇ ਆਦਰਸ਼ ਵਿਚ ਅਰਥਾਂ ਦੇ ਮਹੱਤਵ ਨੂੰ ਪੂਰੀ ਤਰ੍ਹਾਂ ਯੋਗ ਅਸਥਾਨ ਦਿੱਤਾ ਹੈ ਕਿਉਂਕਿ ਮਨੁੱਖ ਦੀਆਂ ਸਾਰੀਆਂ ਕਿਰਿਆਵਾਂ ਅਰਥ ਮੂਲਕ ਹਨ । ਉਹ ਸਮਝਾਉਂਦੇ ਹਨ ਕਿ ਸਦ-ਕਰਮਾਂ ਦੁਆਰਾ ਕਮਾਇਆ ਧਨ ਹੀ ਮਨੁੱਖ ਨੂੰ ਸੁੱਖ ਦਿੰਦਾ ਹੈ, ਕੁਕਰਮਾਂ ਦੁਆਰਾ ਪ੍ਰਾਪਤ ਕੀਤਾ ਧਨ ਦੁੱਖ ਤੇ ਅਸ਼ਾਂਤੀ ਦਾ ਕਾਰਨ ਬਣ ਜਾਂਦਾ ਹੈ । ਧਰਮ ਦੇ ਮਾਰਗ ਉਤੇ ਵਿਚਰਣ ਲਈ ਕਾਮ ਤੀਜਾ ਪੁਰਸ਼ਾਰਥ ਹੈ । ਗਿਆਨ ਇੰਦ੍ਰਿਆਂ ਭਾਵ ਅੱਖ, ਕੰਨ, ਨੱਕ, ਜੀਭ ਤੇ ਤੱਵਚਾ ਜਦ ਰੂਪ, ਰਸ, ਗੰਧ, ਸ਼ਬਦ ਦੇ ਸਪਰਸ਼ ਅਰਥਾਤ ਪੰਜ ਵਿਸ਼ਿਆਂ ਦੇ ਸੰਪਰਕ ਵਿਚ ਆਉਂਦੀਆਂ ਹਨ ਤਾਂ ਹੀ ਮਾਨਸਿਕ ਅਨੰਦ ਦੀ ਪ੍ਰਾਪਤੀ ਹੁੰਦੀ ਹੈ, ਉਹ ਕਾਮ ਹੈ ਕਾਮ ਦੇ ਪ੍ਰਤਿ ਰੁੱਚੀ ਕੁਦਰਤੀ ਹੈ ਅਤੇ ਕਾਮ ਦਾ ਪੂਰਨ ਭਾਂਤ ਤਿਆਗ ਵੀ ਯੋਗ ਨਹੀਂ । ਕਾਮ ਦਾ ਪ੍ਰਯੋਜਨ ਜੀਵਨ ਨਿਰਬਾਹ ਹੈ, ਕੇਵਲ ਇੰਦ੍ਰਿਆਂ ਨੂੰ ਤ੍ਰਿਪਤ ਕਰਨਾ ਹੀ ਨਹੀਂ, ਵਿਸ਼ਿਆਂ ਦੇ ਸੇਵਨ ਨਾਲ ਇੰਦ੍ਰਿਆਂ ਤ੍ਰਿਪਤ ਨਹੀਂ ਹੁੰਦੀਆਂ, ਸਗੋਂ ਤ੍ਰਿਸ਼ਨਾ ਹੋਰ



ਵੱਧਦੀ ਹੈ । ਕਾਮ ਅਥਵਾ ਵਿਸ਼ਿਆਂ ਦਾ ਉਪਯੋਗ ਧਰਮ ਅਨੁਕੂਲ ਹੀ ਕਰਨਾ ਚਾਹੀਦਾ ਹੈ । ਕਾਮ ਧਰਮ ਵਿਪਰੀਤ ਹੋਣ ਉਤੇ ਦੋਸ਼-ਗ੍ਰਸਤ ਹੋ ਨਿਬੜਦਾ ਹੈ । ਸੰਸਾਰ ਦੇ ਬਹੁਤੇ ਅਪਰਾਧਾ, ਭੈੜਾਂ ਤੇ ਪਾਪਾਂ ਦਾ ਮੂਲ ਕਾਰਨ ਵਾਸ਼ਨਾ ਹੈ । ਵਾਸ਼ਨਾ ਦੇ ਤੀਬਰ ਵੇਗ ਨੂੰ ਸੰਜਮ ਵਿਚ ਕਰਨ ਦਾ ਇਕੋ ਤਰੀਕਾ ਹੈ- ਈਸ਼ਵਰ ਪ੍ਰੇਮ ਭਾਵ ਸਿਮਰਨ ਅਤੇ ਈਸ਼ਵਰੀ ਗੁਣਾਂ ਨੂੰ ਅਪਣਾ ਕੇ ਈਸ਼ਵਰੀ ਲੋਕਾਈ ਦੀ ਸੇਵਾ । ਮਨੁੱਖ ਹੱਠ ਕਰਕੇ ਆਪਣੀਆਂ ਕਾਮ ਬ੍ਰਿਤੀਆਂ ਨੂੰ ਵੱਸ ਵਿਚ ਨਹੀਂ ਕਰ ਸੱਕਦਾ, ਇਸ ਦੇ ਉਲਟ ਪ੍ਰਭੂ ਦੇ ਗੁਣਾਂ ਦਾ ਸਿਮਰਨ ਅਤੇ ਲੋਕਾਈ ਦੀ ਸੇਵਾ ਨਾਲ ਵਿਸ਼ਿਆਂ ਦੀ ਅਗਨੀ ਆਪ-ਮੁਹਾਰੇ ਸ਼ਾਂਤ ਹੋ ਜਾਂਦੀ ਹੈ ਅਤੇ ਉਹ ਬ੍ਰਹਮ ਅਨੰਦ ਵਿਚ ਮਗਨ ਹੋ ਕੇ ਮੁਕਤ ਅਵਸਥਾ ਨੂੰ ਪਹੁੰਚ ਜਾਂਦਾ ਹੈ । ਇਸ ਮਾਰਗ ਉਤੇ ਵਿਚਦਿਆਂ ਅਣਖ ਅਤੇ ਗੈਰਤ ਦੀ ਭਾਵਨਾ ਜਾਗ੍ਰਿਤ ਹੋ ਕੇ ਸ਼ੁਭ ਕਰਮਨ ਦੁਆਰਾ ਪਾਪਾਂ ਦੇ ਨਿਵਾਰਣ ਲਈ ਧਰਮ-ਯੁੱਧ ਵਿਚ ਜੂਝਣ ਤੋਂ ਵੀ ਨਹੀਂ ਝਿਜਕਦੀ ।

ਇਸ ਰਚਨਾ ਵਿਚ ਅਸੀਂ ਵੇਖਿਆ ਹੈ ਕਿ ਪ੍ਰਾਕ੍ਰਿਤਕ ਤੇ ਉਚਿਤ ਸੁਭਾਵਿਕ ਰਸੀਲਾ ਜੀਵਨ (**Sex life**) ਨੂੰ ਗ੍ਰਿਹਸਤ ਅੰਦਰ ਪੱਕੀ ਸ਼ਾਦੀ-ਅਧਾਰਿਤ ਇਕ ਵਰੀ ਵਿਆਹੀ (**monogamous**) ਜ਼ਿੰਦਗੀ ਲਈ ਜ਼ਰੂਰੀ ਮੰਨਿਆ ਹੈ, ਜਿਸ ਵਿਚ ਸਾਥ ਪ੍ਰਤਿ ਪੂਰਨ ਪ੍ਰਸਪਰ ਪਿਆਰ, ਵਫਾਦਾਰੀ ਅਤੇ ਪ੍ਰੀਤੀਵਾਨਤਾ ਲੋੜੀਂਦੀ ਹੈ । ਇਹ ਸਿਖਿਆ ਭੋਗ ਜੀਵਨ ਨੂੰ ਨਿਯਮਿਤ ਅਤੇ ਸੰਜਮ ਮਈ ਬਣਾ ਕੇ ਕਾਮ-ਕ੍ਰਿਆ ਦੀ ਮਨੁੱਖੀ ਕਾਰ ਦੀ ਕੁਦਰਤੀ ਸੂਝ, ਅਨੁਭਵਤਾ ਅਤੇ ਬੌਧਿਕ ਗਿਆਨ ਦੀ ਸੋਝੀ ਪ੍ਰਦਾਨ ਕਰਨ ਵਾਲੀ ਬਣਦੀ ਹੈ । ਇਹ ਸਿਖਿਆ ਮਨੁੱਖ ਦੀਆਂ ਜਿਨਸੀ ਲੋੜਾਂ ਦੀ ਪੂਰਤੀ ਦੇ ਨਾਲ ਉਸਦੇ ਵਿਚਾਰਾਂ ਜਜ਼ਬਿਆਂ, ਭਾਵੁਕ ਉਛਾਲਾਂ ਅਭਿਲਾਖਾਵਾਂ ਦੀ ਸੰਤੁਸ਼ਟੀ ਦਾ ਮਾਰਗ ਵੀ ਸੁਝਾਉਂਦੀ ਹੈ । ਇਥੇ ਕਾਮ ਤੇ ਜਿਨਸੀ ਵਾਸ਼ਨਾਵਾਂ ਦੀ ਗ੍ਰਿਹਸਤ ਦੇ ਦਾਇਰੇ ਵਿਚ ਪੂਰਤੀ ਕਰਦਿਆਂ ਕੁਦਰਤੀ ਭੋਗ ਦਾ ਹੀ ਸਮੱਰਥਨ ਕੀਤਾ ਹੈ ਅਤੇ ਨਸ਼ਿਆਂ ਤੇ ਮਾਦਕ ਪਦਾਰਥਾਂ ਦੇ ਸੇਵਨ ਰਾਹੀਂ ਸਰੀਰਕ ਰਸ ਨੂੰ ਤੀਬਰ ਕਰਨ ਅਤੇ ਲਮਕਾਉਣ ਦੀਆਂ ਗੈਰ ਕੁਦਰਤੀ ਚੇਸ਼ਟਾਵਾਂ ਦਾ ਖੰਡਨ ਕੀਤਾ ਗਿਆ ਹੈ ।

ਇਥੇ ਇਕ ਗੱਲ ਹੋਰ ਵੇਖੀ ਜਾ ਸਕਦੀ ਹੈ ਕਿ ਗੁਰੂ ਸਾਹਿਬ ਨੇ ਭਾਰਤੀ ਧਰਮ ਦੀ ਸ਼ਿਵ-ਲਿੰਗ ਪੂਜਾ, ਸਾਕਤਾਂ ਅਤੇ ਬੋਧ ਤਾਂਤ੍ਰਿਕਾਂ ਅਤੇ ਵਾਮ-ਮਾਰਗੀਆਂ ਦੀਆਂ ਜਿਨਸ ਭੋਗ ਅਧਾਰਿਤ ਅਨੰਦ ਅਨੁਭਵਤਾ ਜਗਾਉਣ ਵਾਲਿਆਂ ਨਿਯਾਮੀ ਸੰਭਾਵਨਾਵਾਂ ਅਤੇ ਇਸ ਦੇ ਨਾਲ ਹੀ ਕੁਝ ਮੁਸਲਮਾਨ ਸੂਫੀਆਂ ਦੇ ਰਹੱਸਵਾਦੀ ਮਿਲਾਪ ਦੀਆਂ ਔਰਤ, ਇੱਜਤ ਅਤੇ ਅਬਾਦਤ ਵਾਲੀਆਂ ਇੰਦ੍ਰਿਆਂਈ ਭਾਵਨਾਵਾਂ ਦਾ ਖੁਲ੍ਹਾ ਵਿਰੋਧ ਕੀਤਾ ਹੈ । ਉਨ੍ਹਾਂ ਪ੍ਰਭੂ ਪ੍ਰੇਮ ਦੀ ਪ੍ਰਤੀਤੀ ਦੀ ਅਨੰਦ ਭਾਵਨਾਂ ਨੂੰ ਭਾਵਾਰਥ ਨੂੰ ਬਦਲਕੇ ਇਸ ਨੂੰ ਇੰਦ੍ਰਿਆਈ ਪੱਧਤੀ ਤੋਂ ਹਟਾ ਕੇ ਯਥਾਰਥ ਅਰਥ ਦਿੱਤੇ ਹਨ ਅਤੇ ਇਸਨੂੰ ਕਰਮਸ਼ੀਲ ਜ਼ਿੰਦਗੀ ਦਾ ਆਧਾਰ ਬਣਾਇਆ ਹੈ।

'ਚਰਿਤ੍ਰੋਪਖਯਾਨ' ਵਿਚ ਦਰਸਾਏ ਇਹ ਸੰਕਲਪ ਜੇ ਤਤਕਾਲੀਨ ਸਮੇਂ ਲਈ ਪ੍ਰਾਸੰਗਕ ਸਨ ਤਾਂ ਇਨ੍ਹਾਂ ਦੀ ਪ੍ਰਾਸੰਗਕਤਾ ਆਧੁਨਿਕ ਸਮੇਂ ਲਈ ਵੀ ਪੂਰੀ ਤਰ੍ਹਾਂ ਕਾਇਮ ਹੈ , ਅਜੋਕਾ ਮਨੁੱਖ ਭਾਵੇਂ ਵਿਗਿਆਨਕ, ਭੌਤਿਕ ਅਤੇ ਆਰਥਿਕ ਪੱਖੋਂ ਬਹੁਤ ਉਨੱਤੀ ਕਰ ਚੁੱਕਾ ਹੈ । ਪਰ ਉਸ ਦੀਆਂ ਪਦਾਰਥਕ ਕਾਮਨਾਵਾਂ, ਉਪ ਭੋਗਤਾਵਾਦੀ ਰੁੱਚੀਆਂ ਤੇ ਅੰਨ੍ਹੀਆਂ ਲਾਲਸਾਵਾਂ ਨੇ ਉਸ ਵਿਚ ਬੇਚੈਨੀ ਤੇ ਬੇਗਾਨਗੀ ਦੀ ਭਾਵਨਾ ਉਤਪੰਨ ਕੀਤੀ ਹੋਈ ਹੈ । ਧਾਰਮਿਕ ਭਾਵਨਾਵਾਂ



ਦੇ ਵਿਸਾਰੇ ਜਾਣ ਕਾਰਨ ਧਨ ਪ੍ਰਾਪਤੀ ਅਤੇ ਕਾਮ ਭੋਗ ਦੇ ਖੁਲ੍ਹੇ ਬੇਰੋਕ ਕੇ ਅਟੱਕਵੇਂ ਰਾਹ ਖੁਲ੍ਹ ਗਏ ਹਨ । ਹੁਣ ਹਰ ਰੀਝ ਧਨ ਕਮਾਉਣਾ ਜਾਇਜ਼ ਬਣ ਗਿਆ ਹੈ । ਸਿਨਮੇ, ਟੀ.ਵੀ., ਕਾਮ ਸਾਹਿਤ ਨੇ ਇਸ ਅਗਨੀ ਦੀ ਜਵਾਲਾ ਨੂੰ ਇਤਨਾ ਪ੍ਰਚੰਡ ਕਰ ਦਿੱਤਾ ਹੈ ਕਿ ਇਸ ਦੀ ਲਪੇਟ ਵਿਚ ਆਇਆ ਮਾਨਵ ਦਿਸ਼ਾ-ਹੀਣ ਜੀਵਨ ਜੀਅ ਰਿਹਾ ਹੈ । ਇਸ ਧਰਮ ਆਦਰਸ਼ ਤੋਂ ਖਿੜਕੇ ਅਤੇ ਕਾਮ ਭਟਕੇ ਅਜੋਕੇ ਮਨੁੱਖ ਲਈ ਵੀ ਇਹ ਰਚਨਾ ਉਸਦੇ ਜੀਵਨ ਦੀ ਤਸਵੀਰ ਉਤਾਰਦੀ ਹੋਈ ਜੀਵਨ ਦੇ ਸਰਬ-ਪੱਖਾ ਲਈ ਸਹੀ ਸੇਧ ਦੇਣ ਦੀ ਸਮੱਰਥਾ ਰੱਖਦੀ ਹੈ ।

ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ ਚਰਿਤ੍ਰੋਪਖਯਾਨ ਇਕ ਵਡਾ ਗ੍ਰੰਥ ਹੈ ਜਿਸ ਵਿਚ ਸੈਂਕੜੇ ਰਾਜਿਆਂ, ਰਾਣੀਆਂ ਤੇ ਆਮ ਨਰ-ਨਾਰੀਆਂ ਦੇ ਕਰਮ, ਵਿਕਰਮ, ਪੂਜਾ, ਕੁਰਬਾਨੀ, ਸੱਚ, ਗਿਰਾਵਟ ਤੇ ਨੀਤੀ ਆਦਿਕ ਦਾ ਵਿਵਰਣ ਹੈ ਜੋ ਅਨੇਕ ਕਿਸਮ ਦੀਆਂ ਕਥਾ ਕਹਾਣੀਆਂ, ਵਾਰਦਾਤਾਂ ਦੀਆਂ ਸਰੋਤਾਂ ਵਗਾਉਂਦਾ ਹੋਇਆ ਤੁਰਿਆ ਜਾਂਦਾ ਹੈ । ਇਹ ਪ੍ਰਾਚੀਨ ਅਤੇ ਤਤਕਾਲੀਨ ਸਭਯਤਾ ਦਾ ਇਕ ਸੰਪੂਰਣ ਉਲੇਖ ਹੈ । ਇਹ ਅਰਥ ਸ਼ਾਸਤ੍ਰ, ਕਾਮ ਸ਼ਾਸਤ੍ਰ ਅਤੇ ਧਰਮ ਸ਼ਾਸਤ੍ਰ ਦੇ ਗੁਣਾਂ ਨੂੰ ਸੰਯੁਕਤ ਕਰਕੇ ਪੇਸ਼ ਕਰਦਾ ਹੈ । ਦਿਲਚਸਪ ਉਪਾਖਯਾਨ ਤੇ ਅਖਯਾਨ ਅਤੇ ਇਤਿਹਾਸ ਇਸਦੇ ਅੰਤਰਗਤ ਆਏ ਹਨ । ਇਸ ਰਚਨਾਂ ਵਿਚ ਸਦੀਵ ਲਈ ਸੰਪੂਰਣ ਜੀਵਨ ਮਾਰਗ ਸਬੰਧੀ ਸੇਧ ਦੇਣ ਦੀ ਸਮੱਰਥਾ ਹੈ । ਡਾ. ਬਲਬੀਰ ਸਿੰਘ ਜੀ ਨੇ ਠੀਕ ਆਖਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਰਗੀ ਕ੍ਰਾਂਤੀਕਾਰੀ ਹਸਤੀ ਦੀ ਰਚਨਾ ਵਿਚ ਕੁਝ ਖਾਸ ਵਚਿਤ੍ਰਤਾ ਹੈ । ਚਾਹੇ ਸਾਡੀ ਅਣਗਹਿਲੀ ਜਾਂ ਅਰੁੱਚੀ ਕਾਰਨ ਇਹ ਰਚਨਾ ਵਿਚਾਰ ਦੇ ਦਾਇਰੇ ਤੋਂ ਬਾਹਰਵਾਰ ਰਹੀ ਹੈ, ਪਰ ਇਸ ਰਚਨਾ ਦੀ ਬੁਝੀ ਹੋਈ ਭਸਮ ਵਿਚ ਵੀ ਗਿਆਨ ਦੇ ਦੱਬੇ ਹੋਏ ਅੰਗਾਰੇ ਹਨ ।[੩੨] ਇਸ ਰਚਨਾ ਦਾ ਗਹਨ ਅਧਿਐਨ ਕਰਨਾ ਬਣਦਾ ਹੈ ।

ਟਿੱਪਣੀਆਂ ਅਤੇ ਹਵਾਲੇ :


੧) ਨਿਹੰਗ ਬਰਕਤ ਪੂਰਨ ਸਿੰਘ ਦਾ ਲੇਖ 'ਸ੍ਰੀ ਦਸਮ ਗ੍ਰੰਥ ਸਾਹਿਬ' ਪੰਜਾਬੀ ਦੁਨੀਆਂ, ਮਾਰਚ ੧੯੫੧, ਪੰਨਾ ੮੩ ।

੨) ਪ੍ਰੋ. ਪਿਆਰਾ ਸਿੰਘ ਪਦਮ 'ਦਸਮ ਗ੍ਰੰਥ ਦਰਸ਼ਨ' ਤੀਜੀ ਛਾਪ, ੧੯੯੦ ਪੰਨਾ ੮੩।

੩) ਭਾਈ ਰਣਧੀਰ ਸਿੰਘ 'ਗੁਰੂ ਗੋਬਿੰਦ ਸਿੰਘ ਜੀ ਦੀ ਸ਼ਬਦ ਮੂਰਤਿ ਦਾ ਇਤਿਹਾਸ', ਸ਼ੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੧੯੫੫, ਪੰਨਾ ੪੪ ।

੪) ਡਾ. ਜੋਧ ਸਿੰਘ 'ਖੋਜ ਪੱਤਰ ਦਸਮ ਗ੍ਰੰਥ ਵਿਚ ਸਿੱਖ ਸਿਧਾਂਤ', ਪੁਸਤਕ 'ਗੁਰੂ ਗੋਬਿੰਦ ਸਿੰਘ ਪਾਉਂਟਾ ਸਾਹਿਬ ਅਤੇ ਸਾਹਿਤ ਸਿਰਜਣਾ', ੧੯੯੬, ਪੰਨਾ ੧੭੮ ।

੫) ਡਾ. ਰਤਨ ਸਿੰਘ ਜੱਗੀ 'ਦਸਮ ਗ੍ਰੰਥ ਦੀ ਪੌਰਾਣਿਕ ਪ੍ਰਿਸ਼ਟੀ ਭੂਮੀ', ਪੰਨਾ ੨੭੭ ।

੬) ਹਿੰਦੀ ਸਾਹਿਤਯ ਕੋਸ਼, ਪੰਨਾ ੭੭ ।

੭) ਡਾ. ਮਹੀਪ ਸਿੰਘ, 'ਗੁਰੂ ਗੋਬਿੰਦ ਸਿੰਘ ਜੀ ਔਰ ਉਖੁਨਕਾ ਹਿੰਦੀ ਕਾਵਿ' ਖੋਜ ਗ੍ਰੰਥ, ਪੰਨਾ ੮੯ ।




੮) ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ ੯੦੧ ।

੯) ਬਲਵੰਤ ਸਿੰਘ ਨੂਰ, 'ਤਲਾਸ਼ੇ-ਨੂਰ', ਲੁਧਿਆਣਾ, ੧੯੯੬, ਪੰਨਾ ੨੧ ।

੧੦) ਭਾਈ ਵੀਰ ਸਿੰਘ 'ਦੇਵੀ ਪੂਜਨ ਪੜਤਾਲ', ਪੰਨਾ ੨੮ ।

੧੧) ਡਾ. ਬਲਬੀਰ ਸਿੰਘ, ਲੇਖ 'ਸਬਲ ਸਾਹਿਤ' ਪੁਸਤਕ 'ਸ਼ੁੱਧ ਸਰੂਪ' ਪੰਨਾ ੨੪੮ ।

੧੨) Dr. Anil Chander Banerjee, Artical 'Guru Gobind Singh and the Shakhtieult, The Sikh Review, April 1981, Vol xxix, No.
378 P. 32.

੧੩) ਡਾ. ਜੋਧ ਸਿੰਘ, ਖੋਜ ਪੱਤਰ, 'ਦਸਮ ਗ੍ਰੰਥ ਵਿਚ ਸਿੱਖ ਸਿੱਧਾਂਤ', ਪੁਸਤਕ 'ਗੁਰੂ ਗੋਬਿੰਦ ਸਿੰਘ ਪਾਉਂਟਾ ਸਾਹਿਬ ਅਤੇ ਸਾਹਿਤ ਸਿਰਜਣਾ', ੧੯੯੬, ਪੰਨਾ ੧੮੦ ।

੧੪) Dr. G. S. Narang, Transformation of Sikhism, pp. 31-32.

੧੫) ਡਾ. ਜਸਵੰਤ ਸਿੰਘ ਨੇਕੀ, ਖੋਜ ਪੱਤਰ 'ਕਿਵ ਕਰਿ ਆਖਾ ਚਲਿਤ ਤੁਮਾਰੇ', ਗੋਬਿੰਦ ਸਦਨ ਸੈਮੀਨਾਰ, ੧੯੯੫੭, ਪੰਨਾ ੨੫ ।

੧੬) ਭਾਈ ਰਣਧੀਰ ਸਿੰਘ, 'ਗੁਰੂ ਗੋਬਿੰਦ ਸਿੰਘ ਦੀ ਸ਼ਬਦ ਸੁਰਤਿ ਦਾ ਇਤਿਹਾਸ', ੨੬

੧੭) ਡਾ. ਮਹੀਪ ਸਿੰਘ 'ਗੁਰੂ ਗੋਬਿੰਦ ਸਿੰਘ ਜੀ ਔਰ ਉਨਕਾ ਹਿੰਦੀ ਕਾਵਯ' ਪੰਨਾ ੨੧੩

੧੮) ਡਾ. ਹਰਿਭਜਨ ਸਿੰਘ, 'ਗੁਰਮੁਖੀ ਲਿੱਪੀ ਮੇ ਹਿੰਦੀ ਕਾਵਯ' (ਖੋਜ ਗ੍ਰੰਥ), ਪੰਨਾ ੪੧੨

੧੯) ਡਾ. ਰਤਨ ਸਿੰਘ ਜੱਗੀ, 'ਦਸਮ ਗ੍ਰੰਥ ਪਰਿਚਯ', ਪੰਨਾ ੧੧੦ ।

੨੦) ਡਾ. ਮਹੀਪ ਸਿੰਘ 'ਗੁਰੂ ਗੋਬਿੰਦ ਸਿੰਘ ਜੀ ਔਰ ਉਨਕਾ ਹਿੰਦੀ ਕਾਵਯ' ਪੰਨਾ ੨੧੨

੨੧) ਡਾ. ਤਾਰਨ ਸਿੰਘ 'ਦਸਮ ਗ੍ਰੰਥ - ਰੂਪ ਤੇ ਰਸ', ਗੁਰੂ ਗੋਬਿੰਦ ਸਿੰਘ ਫਾਉਂਡੇਸ਼ਨ, ਪੰਨਾ ੨੫੮ ।

੨੨) Sidaney C. Tapp, The sexology of the Bible, P. 27 .

੨੩) Francis yeats Brown, Bengal Lancer, London, 1930, p. 39.

੨੪) Alian Danialon, Marg Magazine (1948), P. 89.

੨੫) Dr. Dharm Pal Asthana, "The Poetry of Dasam Granth'' (Thesis), p. 150.

੨੬) Lawerence E. Giobraner, Erotic Aspects of Hindus sculpture, U.S.A. 1949, P. 13.

੨੭) Alian Danialon, Marg Magazine (1948), P. 89.

੨੮) Dr. Mulk Raj Anand, Kama Kala, aenava, 1858, p. 26.

੨੯) Francis Lesson, Kama Shilpa, Bombay, 1962, p. 70.

30) India Less than a thousand years ago, magnificiant temples in utter devotion and abs0lute veneral to the greatest and the holiest of the holy God were reisep subsicuent Khajuraho (10-11c) and Konark (13c) whose grander and cast in gold

and labour, whose high artistic skill and architectural scale and esthatic form are amazing and breth taking for the modern vewers. That showes not only the highly natured artistic sencitivity of the sculpture but also display a masterly knowledge of Hindus erotica. If would appear that the mental climate of the times in which these sacred adifices where created sume deep and funda- mental relationship between the erotic and numerous experiences wore percieved and commonly exepted. Bhai Sahib Kapur Singh Ji, Sex in Sikhism, The Sikh review, May-1980. Vol-23, xx.No.317, Page-67. Pt. Jawahar Lal Nehru "The Discovery of India". maridian Books-1956 Page 205. ■